ਹੀ ਮਗਰ ਨਹੀਂ ਰਹਿਣੀ। ਹੁਣ ਦੇਖ ਲੈਣਾ ਕੀ ਰੰਗ ਖੁਲ੍ਹਦਾ ਹੈ। ਸਮਾਂ ਤੇ ਆਇ ਪੁਜਾ ਹੈ ਅਗੋਂ ਗੁਰੂ ਜੀ ਦੀ ਗੁਰੂ ਜਾਣੇ"[25] ਇਹ ਬਚਨ ਅਸੀਂ ਵੀਹਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਚੱਲੀ ਗੁਰਦੁਆਰਾ ਸੁਧਾਰ ਲਹਿਰ ਦੇ ਰੂਪ ਵਿਚ ਸਹੀ ਹੁੰਦੇ ਦੇਖਦੇ ਹਾਂ ਜਦੋਂ ਗੁਰਦੁਆਰਿਆਂ ਦੇ ਪ੍ਰਬੰਧਕ ਮਹੰਤਾਂ ਤੇ ਚਰਿਤ੍ਰਹੀਣਤਾ ਅਤੇ ਦੁਰਾਚਾਰ ਆਦਿ ਦੇ ਦੋਸ਼ ਲਗੇ, ਭੰਡੀ ਹੋਈ ਤੇ ਧਰਮਸਥਾਨਾਂ ਤੋਂ ਉਨ੍ਹਾਂ ਨੂੰ ਬਾਹਰ ਕਢਿਆ ਗਿਆ।

ਸੰਗਤਾਂ ਦੀ ਲੰਗਰ ਨਾਲ ਸੇਵਾ ਕਰਨ, ਜਾਂ ਸੰਗਤ ਦੇ ਜੂਠੇ ਬਰਤਨ ਮਾਂਜਣ, ਸਾਧੂ ਸੰਤਾਂ ਨੂੰ ਪਖਾ ਝੱਲ ਜਾਂ ਮੁਠੀ ਚਾਪੀ ਕਰ ਕੇ ਸੇਵਾ ਕਰਨੀ ਆਦਿ ਗੱਲਾਂ ਸਭਿਆਚਾਰ ਦਾ ਅਨਿਖੜਵਾਂ ਅੰਗ ਹਨ ਜਿਨ੍ਹਾਂ ਦਾ ਗੁਰਬਾਣੀ ਵਿਚ ਅਕਸਰ ਵਰਨਣ ਕੀਤਾ ਗਿਆ ਮਿਲਦਾ ਹੈ। ਇਹ ਗੱਲ ਵੱਖਰੀ ਹੈ ਕਿ ਵਿਗਿਆਨ ਦੀ ਉਨਤੀ ਨਾਲ ਹੁਣ ਇਹ ਸਭ ਗੱਲਾਂ ਬੀਤੇ ਦੀ ਲੋੜ ਤੇ ਮਰਯਾਦਾ ਬਣ ਕੇ ਰਹਿ ਗਈਆਂ ਹਨ। ਭਾਈ ਚੰਦਾ ਸਿੰਘ ਰਚਿਤ ਬਾਰਾਮਾਹੇ ਵਿਚੋਂ ਸਾਨੂੰ ਇਨ੍ਹਾਂ ਗੱਲਾਂ ਦਾ ਗਿਆਨ ਵੀ ਹੁੰਦਾ ਹੈ।

ਗੋਰੇ, ਸਿੰਘਾਂ ਤੇ ਅਤਿਆਚਾਰ ਕਰਦੇ ਸਨ। ਕਵੀ ਮਜ਼ਲੂਮ ਸੰਗਤ ਨੂੰ ਇਹ ਜ਼ੁਲਮ ਸਬਰ ਨਾਲ ਸਹਿਣ ਦਾ ਉਪਦੇਸ਼ ਦਿੰਦਾ ਹੈ ਤੇ ਸਮਝਾਉਣ ਦਾ ਜਤਨ ਕਰਦਾ ਹੈ ਕਿ ਅਤਿਆਚਾਰ ਤੇ ਅਤਿਆਚਾਰੀ ਦੋਹਾਂ ਦਾ ਜੀਵਨ ਬਹੁਤ ਥੋੜ੍ਹਾ ਹੁੰਦਾ ਹੈ ਤੇ ਇਨ੍ਹਾਂ ਦੋਹਾਂ ਦਾ ਅੰਤ ਬੁਰਾ ਹੁੰਦਾ ਹੈ। ਇਹ ਗਲ ਸਮਝਾਉਣ ਲਈ ਉਹ ਹਿੰਦੂ ਇਤਿਹਾਸ ਵਿਚੋਂ ਭਗਵਾਨ ਕ੍ਰਿਸ਼ਨ ਦੇ ਮਾਮੇ ਕੰਸ ਦੀ ਲੋਕਾਂ ਦੇ ਮੂੰਹ ਚੜ੍ਹੀ ਸਾਖੀ ਦਾ ਆਸਰਾ ਲੈਂਦਾ ਹੈ :

ਹੋਇਆ ਕੰਸ ਰਾਜਾ ਅਉਤਾਰੀ,
ਉਸ ਨੇ ਭੈਣ ਕੈਦ ਕਰ ਡਾਰੀ,
ਜੰਮੇ ਲੜਕਾ ਲੜਕੀ ਮਾਰੀ,
ਨਜੂਮੀਆਂ ਕਹੀ ਹਕੀਕਤ ਸਾਰੀ,
ਬਿਜਲੀ ਹੋਇ ਗਗਨ ਚਮਕਾਰੀ,
ਹੋਇਆ ਕ੍ਰਿਸ਼ਨ ਚੰਦ ਔਤਾਰੀ, ਕੰਸ ਪਛਾੜਦਾ।

ਨਾਮਧਾਰੀ ਪੰਥ ਉਤੇ ਸਰਕਾਰ ਨੇ ਪਾਬੰਦੀਆਂ ਲਾ ਦਿੱਤੀਆਂ ਸਨ ਜਿਸ ਅਧੀਨ ਜੁਲਾਈ ੧੮੬੩ ਤੋਂ ੧੮੬੭ ਤੱਕ ਸਤਿਗੁਰੂ ਜੀ ਦੇ ਪੰਜਾਬ ਦੇ ਦੌਰਿਆਂ ਤੇ ਰੋਕ ਲਾ ਦਿੱਤੀ ਗਈ ਸੀ। ਇਹ ਸਿਖੀ ਪਰਚਾਰ ਨੂੰ ਘਾਟ ਪਾਊ ਸੀ ਜਿਸ ਨੂੰ ਪੂਰਨ ਲਈ ਆਪ ਨੇ ਬਾਈ ਸੂਬੇ ਜਾਂ ਆਪਣੇ ਨਾਇਬ ਸਥਾਪਤ ਕੀਤੇ ਜਿਨ੍ਹਾਂ ਦੀ ਸਥਾਪਨਾ ਦੇ ਸਬੰਧ ਵਿਚ ਆਪ ਦੇ ਰਾਜਸੀ ਸੰਗਠਨ ਸੂਝ ਦੀ ਤੁਲਨਾ ਗਿਆਨੀ ਗਿਆਨ ਸਿੰਘ ਨੇ ਅਕਬਰ ਬਾਦਸ਼ਾਹ ਦੀ ਸੋਝੀ ਨਾਲ ਕੀਤੀ ਹੈ।[26] ਭਾਈ ਚੰਦਾ ਸਿੰਘ ਨੇ ਬਾਰਾਂਮਾਹ ਵਿਚ ਨਾਲ ਹੀ ਸੂਬੇ ਸਾਹਿਬ ਸਿੰਘ ਤੇ ਕਾਨ੍ਹ ਸਿੰਘ ਦੇ ਨਿਪਾਲ ਜਾਣ ਤੇ ਬਿਸ਼ਨ ਸਿੰਘ ਦੇ ਕਾਬਲ ਵਲ ਜਾਣ ਵਲ ਸੰਕੇਤ ਵੀ ਕੀਤਾ ਹੈ :

ਸਤਿਗੁਰ ਆ ਬੈਠੇ ਘਰ ਬਾਰ,
ਸੂਬੇ ਕੀਤੇ ਸਭ ਤਿਆਰ,
ਜਿਹੜੇ ਆਦਿ ਅੰਤ ਦੇ ਯਾਰ,
ਦਿਤੇ ਸਭ ਦੇਸਾਂ ਤੇ ਚਾਹੜ...।

ਕਤਕ ਮਾਹ ਵਰਨਣ ਵਿਚ ਕਵੀ ਨਾਮਧਾਰੀਆਂ ਵਲੋਂ ਸਿਖੀ ਦੀ ਪੁਨਰਸੁਰਜੀਤੀ ਤੇ ਦਸਮੇਸ਼ ਵਾਲੀ ਰਹਿਤ ਮਰਯਾਦਾ ਨੂੰ ਪੰਜਾਬੀਆਂ ਵਿਚ ਪ੍ਰਚਾਰਨ ਤੇ ਦ੍ਰਿੜ੍ਹਤਾ ਨਾਲ ਲਾਗੂ ਕਰਵਾਉਣ ਦੇ ਵਿਸਥਾਰ ਵਿਚ ਜਾਂਦਾ ਹੈ। ਗਿਆਨੀ ਗਿਆਨ ਸਿੰਘ ਚਸ਼ਮਦੀਦ ਗਵਾਹ ਹੈ ਜਿਹੜਾ ਲਿਖਦਾ ਹੈ ਕਿ ਗੁਰੂ ਜੀ ਨੇ 'ਹੁੱਕੇ ਛੁਡਵਾਏ ਰਖਵਾਏ ਕੇਸ ਮਨਸੇ ਕੇ, ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ'।[27] ਸਿੱਖਾਂ ਵਿਚ ਘਰ ਕਰ ਗਏ ਮਾਸ, ਸ਼ਰਾਬ ਦੇ ਪ੍ਰਯੋਗ ਤੇ ਵੇਸਵਾਗਮਨ ਦੇ ਵਿਅਸਨਾਂ ਦਾ ਤਿਆਗ ਕਰਵਾਉਣ, ਸੱਚ ਤੇ ਸੁੱਚ ਦਾ ਪਹਿਰਾ ਦ੍ਰਿੜਵਾਉਣ, ਤੜਕੇ ਇਸ਼ਨਾਨ ਕਰ ਕੇ ਨਾਮ ਜਪਣ ਤੇ ਬਾਣੀ ਦਾ ਪਾਠ ਕਰਨ ਵਲ ਲਾਉਣ ਦੀਆਂ ਉਘੀਆਂ ਧਰਮ ਸੁਧਾਰ ਦੀਆਂ ਘਟਨਾਵਾਂ ਦਾ ਵੀ ਉਹ ਖੁਲ੍ਹ ਕੇ ਜ਼ਿਕਰ ਕਰਦਾ ਹੈ।

ਮੜ੍ਹੀਆਂ ਮਸੀਤਾਂ ਨੂੰ ਨਾ ਮੰਨਣ-ਪੂਜਣ ਦੀ ਸਿਖਿਆ ਤਾਂ ਆਦਿ ਬਾਣੀ ਵਿਚ ਪਹਿਲਾਂ ਹੀ ਦਰਜ ਸੀ[28] ਪਰ ਜਦੋਂ ਸਿੱਖ ਆਦਿ ਬਾਣੀ ਦੇ ਪਾਠ ਨੂੰ ਤ੍ਰਿਸਕਾਰਨ ਤਕ ਚਲੇ ਗਏ[29] ਤਾਂ ਸਿਖਿਆ ਕਿਸੇ ਨੇ ਕੀ ਅਪਣਾਉਣੀ ਸੀ ? ਭਾਈ ਚੰਦਾ ਸਿੰਘ ਨਾਮਧਾਰੀਆਂ ਵਲੋਂ ਇਸ ਦਿਸ਼ਾ ਵਿਚ ਕੀਤੇ ਸੁਧਾਰਾਂ ਦਾ ਜ਼ਿਕਰ ਕਰਦਾ ਹੋਇਆ ਨਾਮਧਾਰੀ ਸਿੱਖਾਂ ਵਲੋਂ ਜਨ ਸਾਧਾਰਨ ਨੂੰ ਮੜ੍ਹੀਆਂ ਮਸੀਤਾਂ ਦੀ ਸ਼ਕਤੀਹੀਣਤਾ ਦਾ ਵਿਸ਼ਵਾਸ ਦੁਆਉਣ ਹਿਤ ਗੋਰਾਂ ਮੜ੍ਹੀਆਂ ਢਾਹੁਣ ਦੀ ਚਲਾਈ ਗਈ ਮੁਹਿੰਮ ਦਾ ਜ਼ਿਕਰ ਕਰਨੋਂ ਵੀ ਉਕਦਾ ਨਹੀਂ ਜਿਹੜਾ ਅੰਗਰੇਜ਼ਾਂ ਦੀਆਂ ਰਿਪੋਰਟਾਂ ਵਿਚ ਵਿਸਤਰੀਤ ਢੰਗ ਨਾਲ ਦਰਜ ਹੈ।[30] ਸਤਿਗੁਰੂ ਰਾਮ ਸਿੰਘ ਨੇ ਵੀ ਲਿਖਿਆ ਸੀ, "ਸੋ ਭਾਈ ਮੜ੍ਹੀ ਗੋਰ ਦਾ ਜੋ ਹੁਕਮ ਥੀ ਢਾਹੁਣੇ ਦਾ ਸੋ ਤਾਂ ਤੁਸਾਂ ਦੀ ਹਥੀ ਵਰਤਿਆ ਹੈ।"[31] ਇਸ ਹਿਸਾਬ, ਇਤਿਹਾਸਕ ਪਖੋਂ ਕਤਕ ਮਾਹ ਵਰਨਣ ਬਹੁਤਾ ਮਹਤਵਪੂਰਨ ਹੈ।

ਗਊ ਦੀ ਸੇਵਾ ਤੇ ਰਖਿਆ ਨੂੰ ਭਾਰਤ ਦੀਆਂ ਆਰਥਕ ਸਮਸਿਆਵਾਂ ਦਾ ਹੱਲ ਸਮਝਿਆ ਜਾਂਦਾ ਰਿਹਾ ਹੈ ਤੇ ਗਊ ਭਾਰਤੀ ਸਭਿਆਚਾਰ ਦਾ ਅੰਗ ਮੰਨੀ ਗਈ ਹੈ। ਗੁਰੂ ਸਾਹਿਬ ਨੇ ਵੀ ਇਸ ਸੰਸਕ੍ਰਿਤਕ ਵਿਚਾਰਧਾਰਾ ਨੂੰ ਅਪਣਾਇਆ ਸੀ।[32] ਭਾਰਤ ਵਿਚ ਖੇਤੀ ਬਲਦ ਆਧਾਰਤ ਸੀ ਤੇ ਪੰਜਾਬ ਮੁਖ ਤੌਰ ਤੇ ਖੇਤੀ ਪ੍ਰਧਾਨ ਪ੍ਰਾਂਤ ਸੀ। ਹਰ ਦਸ ਪੰਜਾਬੀਆਂ ਵਿਚੋਂ ਨੌ ਪੇਂਡੂ ਹਨ ਤੇ ਛਿਆਂ ਦਾ ਰੁਜ਼ਗਾਰ ਖੇਤੀ ਹੈ।"[33]

ਗਊ ਕਤਲ ਹੋਣ ਨਾਲ ਖੇਤੀ ਲਈ ਬਦਲ ਨਹੀਂ ਸਨ ਮਿਲਣੇ ਜੋ ਆਰਥਿਕਤਾ ਲਈ ਮਾਰੂ ਹੋਣਾ ਸੀ। ਸਤਿਗੁਰੂ ਰਾਮ ਸਿੰਘ ਦੀ ਵੀ ਦਲੀਲ ਇਹੋ ਸੀ— 'ਹੋਰ ਜੀ ਅਗੇ ਇਹੁ ਬਾਤ ਹੈ ਜੇ ਤਾਂ ਗੁਰੂ ਸਾਹਿਬ ਨੇ ਗਊਆ ਉਤੇ ਰਛਾ ਕੀਤੀ ਤਾਂ ਕੀਤੀ, ਨਹੀਂ ਤਾਂ ਸਾਰੀ ਪਿਰਥੀ ਬਡਾ ਦੁਖ ਪਾਵੇਗੀ। ਕਿਸ ਕਰ ਕੇ, ਗਾਈ ਤਾਂ ਬਿਲੇ ਖਾਇ ਲੈਣਗੇ, ਗਾਈ ਕੇ ਖਾਣੇ ਕਰ ਕੇ ਨਾ ਵੈਲ ਮਿਲੇਗਾ ਗਰੀਬ ਨੂੰ ਨਾ ਬਰਖਾ ਹੋਊਗੀ।"[34] ਇਹੋ ਦਲੀਲਾਂ ਸਾਨੂੰ ਵੀਹਵੀਂ ਸਦੀ ਦੇ ਇਤਿਹਾਸਕਾਰਾਂ ਦੀਆਂ ਲਿਖਤਾਂ ਵਿਚ ਮਿਲਦੀਆਂ ਹਨ।[35] ਤੀਜੇ, ਰਾਜਸੀ ਪਖੋਂ-ਭਾਵੇਂ ਭਾਰਤ ਵਿਚ ਗਊ ਬਧ ਦਾ ਮੁਢ ਮੁਸਲਮਾਨ ਹਮਲਾਵਾਰਾਂ ਨੇ ਬੰਨ੍ਹਿਆ ਸੀ[36] ਪਰ ਵਪਾਰਕ ਪੈਮਾਨੇ ਤੇ ਬੁਚੜਖਾਨੇ ਅੰਗਰੇਜ਼ਾਂ ਨੇ ਹੀ ਖੋਲ੍ਹੇ ਸਨ ਤੇ ਉਹ ਵੀ ਸਿਖ ਧਰਮਸਥਾਨਾਂ ਦੇ ਗੁਆਂਢ। ਨਾਮਧਾਰੀਆਂ ਵਲੋਂ ਇਨ੍ਹਾਂ ਦੇ ਵਿਰੋਧ ਵਿਚੋਂ ਅੰਗਰੇਜ਼ਾਂ ਨੂੰ ਸਿਧੀ ਬਗਾਵਤ ਦੀ ਬੂ ਆਉਂਦੀ ਸੀ।[37] ਇਤਿਹਾਸਕ ਮਹਤਵ ਦੀਆਂ ਇਨ੍ਹਾਂ ਸਭ ਗਲਾਂ ਨੂੰ ਇਸੇ ਮਾਹ-ਵਰਨਣ ਵਿਚ ਸ਼ਾਮਲ ਕੀਤਾ ਗਿਆ ਹੈ।

੧੯੨੯ ਬਿ: ਦੀ ਮਾਘੀ ਨਾਮਧਾਰੀ ਇਤਿਹਾਸ ਵਿਚ ਸੰਘਰਸ਼ ਦਾ ਸਿਖਰ ਸੀ ਜਦੋਂ ਸਿੰਘ, ਨਾਮਧਾਰੀ ਕੇਂਦਰ ਭੈਣੀ ਸਾਹਿਬ ਵਿਚ ਹੋਏ ਮਾਘੀ ਦੇ ਮੇਲੇ ਦਾ ਭੋਗ ਪਾਉਣ ਪਿਛੋਂ ਮਲੇਰਕੋਟਲੇ ਤੇ ਚੜ੍ਹਾਈ ਕਰਨ ਲਈ ਤੁਰਦੇ ਹਨ ਤੇ ਜਿਸ ਦਾ ਸਿੱਟਾ ਉਸ ਸਾਕਾ ਮਲੇਰਕੋਟਲਾ ਦੇ ਰੂਪ ਵਿਚ ਨਿਕਲਦਾ ਹੈ ਜਿਸ ਨੇ ਅੰਗਰੇਜ਼ਾਂ ਨੂੰ ਕਾਂਬਾ ਛੇੜ ਦਿੱਤਾ ਸੀ ਤੇ ਸਾਮਰਾਜ ਦੇ ਪੈਰਾਂ ਹੇਠੋਂ ਜ਼ਮੀਨ ਸਰਕਦੀ ਭਾਸਣ ਲਗ ਪਈ ਸੀ।

ਮਾਘੀ ਪੋਹ ਦੇ ਅੰਤਮ ਦਿਨ ਤੋਂ ਅਗਲੇ ਦਿਨ ਹੁੰਦੀ ਹੈ। ਇਸ ਲਈ ਬਾਰਾਂਮਾਹੇ ਵਿਚ ਪੋਹ ਦੇ ਮਹੀਨੇ ਵਿਚ ਸੰਗਤਾਂ ਨੂੰ ਨਿਮੰਤ੍ਰਣ ਪੱਤਰ ਭੇਜੇ ਜਾਣ ਦਾ ਕਵੀ ਵਲੋਂ ਕੀਤਾ ਗਿਆ ਜ਼ਿਕਰ ਬਿਲਕੁਲ ਇਤਿਹਾਸਕ ਤੇ ਸਹੀ ਹੈ। ਇਸ ਰਚਨਾ ਤੋਂ ਹੁਕਮਨਾਮਿਆਂ ਦੇ ਆਮ ਸੰਗਤਾਂ ਵਿਚ ਪ੍ਰਭਾਵ ਦਾ ਗਿਆਨ ਵੀ ਹੁੰਦਾ ਹੈ ਜਦੋਂ ਵੀ ਕਵੀ ਕਹਿੰਦਾ ਹੈ ਕਿ ਲੋਕੀ ਘਰਾਂ ਵਿਚ ਸਲਾਹਾਂ ਕਰਨ ਲਗ ਪਏ ਸਨ ਕਿ ਕਿਹੜਾ ਮੇਲੇ ਤੇ ਜਾਵੇ ਤੇ ਕਿਹੜਾ ਘਰ ਰਹੇ ?

ਸਿੰਘ ਹੋਏ ਸਭ ਤਿਆਰ
ਮਾਲਾਵਾ ਮਾਝਾ ਦੁਆਬ ਤੇ ਬਾਰ,[38]
ਆਏ ਜਮਨਾ ਦੇ ਸਰਦਾਰ,
ਮਾਈਆਂ ਬੀਬੀਆਂ ਹੋਰ ਹਜ਼ਾਰ,
ਜਿਨ੍ਹਾਂ ਲਾਹ ਕੇ ਸੁਟੇ ਹਾਰ ਸ਼ਿੰਗਾਰ, ਗੁਰਾਂ ਦੇ ਸਾਹਮਣੇ।

ਤਿੰਨ ਮਾਘ ਨੂੰ ਸਵੇਰੇ ਮਲੇਰ ਕੋਟਲੇ ਤੇ ਹਮਲਾ ਹੁੰਦਾ ਹੈ। ਸਥਾਨਕ ਲੋਕਾਂ ਨਾਲ ਸਿੰਘਾਂ ਦੀਆਂ ਝੜਪਾਂ ਦੇ ਫਲਸਰੂਪ ਦੋਹੀਂ ਧਿਰੀਂ ਜਾਨੀ ਨੁਕਸਾਨ ਹੁੰਦਾ ਹੈ। ਅੰਤ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਵਲੋਂ ਨਾਭਾ, ਪਟਿਆਲਾ ਤੇ ਜੀਂਦ ਦੀਆਂ ਸਿਖ ਰਿਆਸਤਾਂ ਤੋਂ ਮੰਗਵਾਈਆਂ ਤੋਪਾਂ ਚਲਦੀਆਂ ਹਨ ਤੇ ਸਿੰਘ ਸ਼ਹੀਦ ਹੋ ਜਾਂਦੇ ਹਨ। ਕਵੀ ਨੇ ਮਾਘ-ਵਰਨਣ ਇਸੇ ਲੇਖੇ ਲਾਇਆ ਹੈ। ਇਸ ਵਿਚ ਉਹ ਇਕ ਗੱਲ ਪਤੇ ਦੀ ਕਰਦਾ ਹੈ ਜਿਹੜੀ ਬਹੁਤੇ ਲੇਖਕ ਅੱਖ ਪਰੋਖੇ ਕਰ ਜਾਂਦੇ ਹਨ। ਕਵੀ ਘਟਨਾ ਦਾ ਸਮਕਾਲੀ ਹੋਣ ਕਰ ਕੇ ਸਿੰਘਾਂ ਦੇ ਕੋਟਲੇ ਤੇ ਚੜ੍ਹਾਈ ਕਰਨ ਦਾ ਕਾਰਨ, ਗਿਆਨ ਸਿੰਘ ਮੰਡੀ ਵਾਲੇ ਸੂਬੇ ਨੂੰ ਅੰਗਰੇਜ਼ਾਂ ਵਲੋਂ ਰਾਇਕੋਟ ਬੁਚੜਬਧ ਦੇ ਮਾਮਲੇ ਵਿਚ ਨਿਹੱਕ ਫਸਾ ਕੇ ਫਾਂਸੀ ਲਾਏ ਜਾਣ ਕਾਰਨ ਦਿਲਾਂ ਵਿਚ ਪੈਦਾ ਹੋਏ ਰੋਹ ਵਿਚ ਉਸ ਦਾ ਬਦਲਾ ਲੈਣਾ ਦਸਦਾ ਹੈ :

ਚੰਦਾ ਸਿੰਘ ਗੁਰ ਰਚਿਆ ਭਾਣਾ,
ਸਿੰਘ ਕਰਦੇ ਜ਼ੋਰ ਧਿਙਾਣਾ,
ਕਹਿੰਦੇ ਮਲੇਰ ਕੋਟਲੇ ਧਾਣਾ,
ਜੰਵੇ ਗਿਆਨ ਸਿੰਘ ਦੀ ਜਾਣਾ,
ਬਦਲਾ ਲੈਣਾ, ਪਾਸ ਪਠਾਣਾ, ਇਹ ਮਨ ਵਿਚਾਰਦੇ।

ਭਾਰਤੀ ਸਮਾਜ ਵਿਚ ਸੱਸ-ਨੂੰਹ ਦੇ ਰਿਸ਼ਤੇ ਦੀ ਕੁੜੱਤਣ ਮੁਢ-ਕਦੀਮੀ ਲਗਦੀ ਹੈ। ਭਾਈ ਚੰਦਾ ਸਿੰਘ ਦੇ ਬਾਰਾਂਮਾਹ ਵਿਚ ਸਸ-ਨੂੰਹ ਦੇ ਪ੍ਰਸਪਰ ਸਬੰਧਾਂ ਤੇ ਸੁਤੇ ਸਿਧ ਹੀ ਚਾਨਣਾ ਪੈ ਗਿਆ ਜਾਪਦਾ ਹੈ ਜਿਸ ਨੂੰ ਸਮਾਜ ਦੇ ਇੱਕ ਦੁਖਦਾਈ ਪੱਖ ਦਾ ਸੁੰਦਰ ਚਿਤ੍ਰਣ ਕਿਹਾ ਜਾ ਸਕਦਾ ਹੈ। ਬਾਰਾਂਮਾਹ ਵਿਚ ਇਹ ਕਲੇਸ਼ ਵੀ ਦੋ-ਅਰਥਾ ਹੈ। ਇਕ ਤਾਂ ਸਸ-ਨੂੰਹ ਦਾ ਰਵਾਇਤੀ ਪ੍ਰਸਪਰ ਵਿਰੋਧ ਵਿਸ਼ੇਸ਼ ਕਰ ਕੇ ਸਸ ਵੱਲੋਂ ਨੂੰਹ ਦੇ ਹਰੇਕ ਕਾਰਜ ਦੀ ਨੁਕਤਾਚੀਨੀ ਦੇ ਬਹਾਨੇ ਘਰ ਵਿਚ ਕਲੇਸ਼ ਲੜਾਈ ਕਾਇਮ ਰੱਖਣ ਦੀ ਆਦਤ। ਦੂਜਾ, ਇਸ ਵਿਚ ਗੈਰ ਨਾਮਧਾਰੀ ਸਮਾਜ ਦਾ ਨਾਮਧਾਰੀ ਸਮਾਜ ਪ੍ਰਤੀ ਈਰਖਾਲੂ ਰਵਈਆ ਵੀ ਇਸ ਤੋਂ ਉਜਾਗਰ ਹੁੰਦਾ ਹੈ ਜੋ ਇਕ ਇਤਿਹਾਸਕ ਸਚਾਈ ਹੈ ਤੇ ਵੀਹਵੀਂ ਸਦੀ ਵਿਚ ਇਹ ਡਾਂਗੋ-ਸੋਟੇ ਤਕ ਪਹੁੰਚੀ ਨਜ਼ਰ ਆਉਂਦੀ ਹੈ। ਸਾਕਾ ਤਰਨ ਤਾਰਨ ਇਸਦੀ ਉਘੀ ਉਦਾਹਰਣ ਹੈ।[39] ਬਾਰਾਂਮਾਹੇ ਵਿਚ, ਨਾਮਧਾਰੀ ਗੁਰਮਤ ਪ੍ਰਚਾਰ ਤੋਂ ਪ੍ਰਭਾਵਤ ਨੂੰਹ ਨੂੰ ਸਸ ਵੱਲੋਂ ਦੁਰਬਚਨ ਬੋਲੇ ਜਾਣ ਜਾਂ ਮਿਹਣੇ ਮਾਰੇ ਜਾਣ ਦਾ ਵਧੀਆ ਮੌਕਾ ਮਿਲਆ ਦਰਸਾਇਆ ਗਿਆ ਹੈ ਪਰ ਸੁਭ ਕਾਰਜ ਜਾਣ ਕੇ ਨੂੰਹ ਕਿਸੇ ਦੀ ਪਰਵਾਹ ਨਹੀਂ ਕਰਦੀ। ਉਹ ਇਕੱਲੀ ਹੀ ਘਰੋਂ ਤੁਰ ਪੈਂਦੀ ਹੈ ਜਿਵੇਂ ਉਸ ਉਪਰ ਕਬੀਰ ਦੇ ਉਸ ਸਲੋਕ ਦਾ ਵੀ ਪ੍ਰਭਾਵ ਹੋਵੇ ਜਿਸ ਵਿਚ ਕਿਹਾ ਗਿਆ ਹੈ :

'ਕਬੀਰ ਸਾਧੂ ਕਉ ਮਿਲਣੇ ਜਾਈਐ ਸਾਥ ਨ ਲੀਜੈ ਕੋਇ।
ਪਾਛੈ ਪਾਉ ਨ ਦੀਜੀਐ, ਆਗੈ ਹੋਇ ਸੁ ਹੋਇ।[40]

ਵਿਚਾਰਧੀਨ ਬਾਰਾਂਮਾਹਾਂ ਤਦ ਵਕਤੀ ਨਾਮਧਾਰੀਆਂ ਦੀ ਮਾਨਸਿਕਤਾ ਤੇ ਭਾਰਤੀ ਸਭਿਆਚਾਰ ਪ੍ਰਤੀ ਉਨ੍ਹਾਂ ਦੀ ਨਿਸ਼ਠਾ ਤੇ ਵੀ ਝਾਤ ਪੁਆਉਂਦਾ ਹੈ। ਵਿਯੋਗਣ ਭਾਰਤੀ ਇਸਤ੍ਰੀ ਹਾਰ ਸ਼ਿੰਗਾਰ ਨਹੀਂ ਸੀ ਕਰਦੀ। ਗੁਰੂ ਅਰਜਨ ਦੇਵ

ਜੀ ਦਾ ਕਥਨ ਹੈ :

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ।
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ।
ਜੇ ਘਰਿ ਆਵੈ ਕੰਤ ਤ ਸਭੁ ਕਿਛੁ ਪਾਈਐ।
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ।[41]

ਗੁਰੂ ਰਾਮ ਸਿੰਘ ਦੀ ੧੮ ਜਨਵਰੀ ੧੮੭੨ ਨੂੰ ਹੋਈ ਜਲਾਵਤਨੀ ਦਾ ਨਾਮਧਾਰੀ ਸੰਗਤ ਨੇ ਇੰਨਾਂ ਦੁਖ ਤੇ ਅਫਸੋਸ ਮਨਾਇਆ ਕਿ ਉਹ ਸਾਰੇ ਸੁੱਖਾਂ ਨੂੰ ਭੁਲ ਗਈ। ਇਹ ਇਤਿਹਾਸਕ ਗਵਾਹੀ ਹੈ ਕਿ ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਭਾਣਾ ਦੀ ਮਾਈ ਚੰਦੋ ਨੇ ਗੁਰੂ ਵਿਯੋਗ ਵਿਚ ਉਸ ਦਿਨ ਤੋਂ ਕੇਸਾਂ ਨੂੰ ਤੇਲ ਲਾਉਣਾ ਤੇ ਕੰਘੀ ਫੇਰਨੀ ਵੀ ਛਡ ਦਿਤੀ ਸੀ। ਕਵੀ ਨੇ ਇਸ ਵਰਨਣ ਵਲ ਉਚੇਚਾ ਧਿਆਨ ਦਿਤਾ ਹੈ। ਜਦੋਂ ਉਹ ਸੰਗਤ ਦਾ ਮੈਲਾ ਵੇਸ ਦਸਦਾ ਹੈ ਤਾਂ ਉਸ ਦਾ ਇਸ ਤੋਂ ਭਾਵ ਸਚਮੁਚ ਗੰਦੇ ਕੱਪੜੇ ਨਹੀਂ ਸਗੋਂ ਅੱਤ ਦੀ ਅਫਸੋਸਯੁਕਤ ਸਾਦਗੀ ਤੋਂ ਜਾਪਦਾ ਹੈ।

ਸਤਿਗੁਰ ਜਾ ਬੈਠੇ ਪਰਦੇਸ,
ਸੰਗਤ ਰਹਿੰਦੀ ਮੈਲੇ ਵੇਸ,
ਮਨ ਵਿਚ ਚਿੰਤਾ ਕਰਨ ਹਮੇਸ਼...

ਬਾਰਾਂਮਾਹੇ ਦੇ ਪਾਠ ਤੋਂ ਇਹ ਪਤਾ ਵੀ ਲਗਦਾ ਹੈ ਕਿ ਭਾਈ ਚੰਦਾ ਸਿੰਘ ਦੀ ਸਮਕਾਲੀ ਇਤਿਹਾਸ-ਸ੍ਰੋਤਾਂ ਤਕ ਪੂਰੀ ਪਹੁੰਚ ਸੀ। ਰੰਗੂਨ ਤੋਂ ਵਾਪਸ ਆਉਣ ਵਾਲੇ ਸਿੰਘਾਂ ਨਾਲ ਵੀ ਉਸ ਦਾ ਮੇਲ ਜੋਲ ਹੁੰਦਾ ਹੋਵੇਗਾ ਜਿਸ ਕਰ ਕੇ ਉਸਨੂੰ ਰੰਗੂਨ ਵਿਚਲੀਆਂ ਕਈ ਗੱਲਾਂ ਦਾ ਗਿਆਨ ਵੀ ਸੀ ਜਿਵੇਂ ਸਤਿਗੁਰੂ ਜੀ ਦੀ ਰਹਾਇਸ਼ ਚੁਬਾਰੇ ਵਿਚ ਹੋਣ ਦਾ ਤੱਥ। ਉਸ ਦੀ ਇਕ ਹੋਰ ਗੱਲ ਵੀ ਧਿਆਨ ਮੰਗਦੀ ਹੈ। ਉਹ ਲਿਖਦਾ ਹੈ :

ਜਿਹੜੇ ਸਿੰਘ ਗੁਰਾਂ ਦੇ ਪਿਆਰੇ,
ਲੰਘ ਕੇ ਗਏ ਸਾਗਰ ਖਾਰੇ,
ਸਤਿਗੁਰ ਬੈਠ ਵਿਚ ਚੁਬਾਰੇ...

ਆਦਿ ਬਾਣੀ ਵਿਚ ਗੁਰੂ ਰਾਮਦਾਸ ਜੀ ਦਾ ਕਥਨ ਹੈ 'ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰ ਸਿਖੁ ਲੰਘਿ ਗੁਰ ਪਹਿ ਜਾਈ।'[42] ਕਿਸੇ ਸਿੱਖ ਦੇ ਸਮੁੰਦਰੋਂ ਪਾਰ ਜਾ ਕੇ ਗੁਰੂ ਦਰਸ਼ਨ ਕਰਨ ਦੀ ਸਮੁਚੇ ਸਿੱਖ ਇਤਿਹਾਸ ਵਿਚੋਂ ਕੋਈ ਹੋਰ ਉਦਾਹਰਣ ਨਹੀਂ ਮਿਲਦੀ। ਇਹ ਇਕੋ ਉਦਾਹਰਣ ਨਾਮਧਾਰੀ ਸਿੱਖਾਂ ਨੇ ਕਾਇਮ ਕੀਤੀ ਜਿਹੜੇ ਜਾਨ ਜੋਖੋਂ ਵਿਚ ਪਾ ਕੇ ਸਮੁੰਦਰੋਂ ਪਾਰ ਜਾਂਦੇ ਰਹੇ ਤੇ ਕਈਆਂ ਨੇ ਫੜੇ ਜਾਣ ਤੇ ਸਜ਼ਾਵਾਂ ਵੀ ਭੁਗਤੀਆਂ ਜਿਵੇਂ ਮੀਹਾਂ ਸਿੰਘ ਸਰਹਾਲੀ ਵਾਲੇ ਨੇ। ਭਾਈ ਚੰਦਾ ਸਿੰਘ ਨੇ ਇਸ ਇਤਿਹਾਸ ਨੂੰ ਦੋਂਹ ਪੰਕਤੀਆਂ ਵਿਚ ਹੀ ਕੁਜੇਬੰਦ ਕਰ ਦਿੱਤਾ ਹੈ।

ਭਾਈ ਚੰਦਾ ਸਿੰਘ ਦੀ ਸਮਕਾਲੀ ਕੌਮਾਂਤਰੀ ਘਟਨਾਵਾਂ ਪ੍ਰਤੀ ਸਜਗਤਾ ਤੇ ਅਕਲ ਦੰਗ ਕਰਦੀ ਹੈ। ਉਨ੍ਹੀਵੀਂ ਸਦੀ ਦੇ ਅਠਵੇਂ ਦਹਾਕੇ ਵਿਚ ਅਫਗਾਨਾਂ ਦੇ ਅੰਗਰੇਜ਼ਾਂ ਨਾਲ ਸਬੰਧ ਬਹੁਤ ਖੱਟੇ ਸਨ। ਇਥੋਂ ਤਕ ਕਿ ਅੰਗਰੇਜ਼ਾਂ ਵਲੋਂ ਅਫਗਾਨਾਂ ਉਪਰ ਠੋਸਿਆ ਗਿਆ ਰੇਜ਼ੀਡੈਂਟ ਕੈਵਗਨਰੀ ਪਿਸ਼ਾਵਰ ਵਿਚ ਆਪਣਾ ਅਹੁਦਾ ਸੰਭਾਲਣ ਦੇ ਡੇੜ ਮਹੀਨੇ ਦੇ ਵਿਚ ਹੀ ਕਤਲ ਕਰ ਦਿਤਾ ਗਿਆ ਸੀ।[43] ਕਵੀ ਦੀਆਂ ਦੋ ਸਤਰਾਂ ਇਤਿਹਾਸਕ ਪਖੋਂ ਮਹਤਵਪੂਰਨ ਹਨ :

ਪਠਾਣ ਨਿਤ ਉਠ ਕਰਦੇ ਸ਼ੋਰ,
ਗੋਰੇ ਹਟ ਲੱਥੇ ਪਸ਼ੌਰ,

ਪੰਜਾਬ ਦੀ ਅੰਗਰੇਜ਼ਾਂ ਦੇ ਜ਼ੁਲਮ ਤੋਂ ਮੁਕਤੀ ਹਿਤ ਰੂਸੀਆਂ ਤੇ ਅੰਗਰੇਜ਼ਾਂ ਦੇ ਸੰਭਾਵਤ ਜੁਧ ਤੇ ਉਸ ਵਿਚ ਮਰਨ ਵਾਲੇ ਫੌਜੀਆਂ ਦੀਆਂ ਲਾਸ਼ਾਂ ਨੂੰ ਬਿਲੇ ਲਾਉਣ ਦੀ ਸਮਸਿਆ ਦਾ ਸਮਾਧਾਨ ਕਰਦਿਆਂ ਦੂਰੰਦੇਸ਼ ਕਵੀ ਕਲ ਤੇ ਨਾਰਦ ਦੋ ਦੋ ਮਿਥਿਹਾਸਕ ਪਾਤਰਾਂ ਨੂੰ ਆਪਣੇ ਵਰਨਣ ਵਿਚ ਸ਼ਾਮਲ ਕਰਦਾ ਹੋਇਆ ਕਲ ਕੋਲੋਂ ਸਤਿਗੁਰੂ ਜੀ ਅਗੇ ਆਪਣੀਆਂ ਫੌਜਾਂ ਦੀ ਭੁਖ ਨੰਗ ਦਾ ਵਾਸਤਾ ਪੁਆਉਂਦਾ ਹੈ। ਉਤਰ ਵਿਚ ਉਹ ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਕਲ ਨੂੰ ਪਠਾਣਾਂ ਦੇ ਦੇਸ ਜਾ ਕੇ ਸੁਤੀ ਕਲਾ ਜਗਾਉਣ ਦੀ ਹਦਾਇਤ ਕਰਵਾਉਂਦਾ ਹੈ। ਕਾਬਲ ਤੋਂ ਸੂਬਾ ਬਿਸ਼ਨ ਸਿੰਘ ਦੇ ਨਾਲ ਰਲਣ ਦੀ ਗੱਲ ਵੀ ਕਰਦਾ ਹੈ ਤੇ ਪਠਾਣਾਂ ਤੋਂ ਡਰਦਿਆਂ ਅੰਗਰੇਜ਼ਾਂ ਦਾ ਪਿਸ਼ੌਰ ਵਲ ਪਿਛੇ ਹਟਣ ਦਾ ਜ਼ਿਕਰ ਵੀ ਕਰਦਾ ਹੈ ਜੋ ਨਿਸਚੇ ਹੀ ਅੰਗਰੇਜ਼ਾਂ ਲਈ ਦੁਖਦਾਈ ਹੋਣਾ ਸੀ।

ਕਵੀ ਭਾਵੇਂ ਕਿਸੇ ਧਰਮਸਾਲਾ ਵਿਚ ਪੜ੍ਹਿਆ ਹੋਵੇ ਤੇ ਭਾਵੇਂ ਕਿਸੇ ਲੋਕ-ਵਿਸ਼ਵਵਿਦਿਆਲੇ ਵਿਚ ਪਰ ਉਸ ਵਿਚ ਮਨੋਵਿਗਿਆਨਕ ਵਿਸ਼ਲੇਸ਼ਣ ਸੂਝ ਜ਼ਰੂਰ ਹੈ ਸੀ। ਰੂਸ ਦੀਆਂ ਫੌਜਾਂ ਹਿੰਦ ਤੇ ਚਾੜ੍ਹਨ ਤੋਂ ਪਹਿਲਾਂ ਉਹ ਰੂਸੀ ਵਜ਼ੀਰ ਦੀ ਮਨੋਵਿਗਿਆਨਕ ਸਥਿਤੀ ਤੋਂ ਪਾਠਕ ਦੀ ਗਿਆਤ ਕਰਵਾਉਂਦਾ ਹੈ ਜਿਸ ਤੋਂ ਵਜ਼ੀਰ ਦੀ ਦੋਚਿਤੀ ਵੀ ਉਘੜਦੀ ਹੈ :

ਵਜ਼ੀਰ ਨੇ ਸੁਣੀ ਹਕੀਕਤ ਸਾਰੀ,
ਆਪਣੇ ਚਿਤ ਵਿਚ ਇਹ ਧਾਰੀ,
ਪੈਂਡੇ ਦੂਰ ਤੇ ਮੁਸ਼ਕਲ ਭਾਰੀ,....

ਸਾਹਿਤ ਸਮਾਜ ਦੀ ਉਪਜ ਹੁੰਦਾ ਹੈ ਤੇ ਜਿਵੇਂ ਕਿਵੇਂ ਸਮਾਜ ਨਾਲ ਹੀ ਜੁੜਿਆ ਹੁੰਦਾ ਹੈ। ਸਮਾਜ ਨਾਲੋਂ ਟੁੱਟਿਆ ਹੋਇਆ ਸਾਹਿਤ ਨਾ ਤਾਂ ਉਚ ਕੋਟੀ ਦਾ ਹੁੰਦਾ ਹੈ ਤੇ ਨਾ ਹੀ ਚਿਰੰਜੀਵੀ।

ਭਾਈ ਚੰਦਾ ਸਿੰਘ ਰਚਿਤ ਬਾਰਾਂਮਾਹ ਵਿਚ, ਵਿਅਸਨਾਂ ਵਿਕਾਰਾਂ ਦੇ ਡੂੰਘੇ ਖੂਹ ਵਿਚ ਡਿਗ ਚੁਕੇ ਪੰਜਾਬੀ ਸਮਾਜ ਨੂੰ ਸਦਾਚਾਰ ਦਾ ਪਾਠ ਪੜ੍ਹਾ ਕੇ ਤਿਆਰ ਬਰ ਤਿਆਰ ਸਿੰਘਾਂ

ਦਾ ਰੂਪ ਬਖਸ਼ਣ ਤੇ ਗੁਲਾਮੀ ਦੀ ਨੀਂਦ ਵਿਚ ਉੱਘਲਾਉਂਦੇ ਸਮਾਜ ਵਿਚ ਜਾਨ ਪਾ ਕੇ ਦੇਸ਼ ਦੀ ਸੁਤੰਤ੍ਰਤਾ ਹਿਤ ਅੰਗਰੇਜ਼ਾਂ ਦੇ ਮੁਕਾਬਲੇ ਡਟਣ ਲਈ ਉਤਸ਼ਾਹਤ ਕਰਨ ਦੇ ਉਦੇਸ਼ ਨਾਲੋਂ ਵਡਾ ਸਮਾਜਕ ਉਦੇਸ਼ ਹੋਰ ਕੀ ਹੋ ਸਕਦਾ ਸੀ ? ਪਰ ਕੁਛ ਚਿੰਤਕਾਂ ਨੇ ਸਾਹਿਤ ਦਾ ਸਮਾਜ ਨਾਲ ਸਬੰਧ ਇਕ ਹੋਰ ਦ੍ਰਿਸ਼ਟੀਕੋਣ ਤੋਂ ਵੀ ਪੇਸ਼ ਕੀਤਾ ਹੈ।

ਸੂਰਦਾਸ ਨੇ ਕ੍ਰਿਸ਼ਨਕਾਵਿ ਦੀ ਰਚਨਾ ਕੀਤੀ। ਕਈ ਪਾਰਖੂ ਕ੍ਰਿਸ਼ਨ-ਕਾਵਿ ਨੂੰ ਨਿਰੋਲ ਧਾਰਮਕ ਰਚਨਾ ਮੰਨ ਕੇ ਇਸ ਵਿਚੋਂ ਸਮਾਜਕ ਤੱਤ ਅਲੋਪ ਮੰਨਦੇ ਹਨ। "ਕ੍ਰਿਸ਼ਨ ਚਰਿਤ੍ਰ ਦੁਆਰਾ ਸੂਰ ਆਪਣੇ ਪਾਠਕਾਂ ਦੇ ਹਿਰਦੇ ਵਿਚ ਜੋ ਸਹਿਜ ਆਤਮੋਛਲਤਾ-ਪ੍ਰੇਮਾਨੁਭੂਤੀ ਜਗਾ ਦਿੰਦੇ ਹਨ ਉਹ ਨਾ ਜਾਣੀਏ ਕਿੰਨੇ ਵਿਅਕਤੀਆਂ ਨੂੰ ਪ੍ਰੇਮੀ ਤੇ ਭਗਤ ਬਣਾ ਦਿੰਦੀ ਹੈ।... ਭਗਤੀ ਕਾਲ ਵਿਚ ਵਿਧਰਮੀ ਸ਼ਾਸਨ ਦੇ ਹੇਠਾਂ ਦਬੀ ਹਿੰਦੂ ਜਨਤਾ ਨੂੰ ਸੂਰ ਦੇ ਕਾਵਿ ਨੇ ਜਿੰਨੀ ਡੂੰਘਾਈ ਨਾਲ ਜੀਵਨ ਦੀ ਆਸਥਾ ਪ੍ਰਧਾਨ ਕੀਤੀ ਹੈ, ਵਿਅਕਤੀ ਹੀ ਨਹੀਂ, ਸਮਾਜ ਨੂੰ ਵੀ ਜੋ ਪ੍ਰੇਮ ਦ੍ਰਿਸ਼ਟੀ ਦਿਤੀ, ਪੁਨਰਜੀਵਨ ਦਿਤਾ, ਉਸ ਦਾ ਮੁਲ ਬਹੁਤ ਜਿਆਦਾ ਹੈ।"[44]

ਇਸ ਦ੍ਰਿਸ਼ਟੀਕੋਣ ਤੋਂ ਇਹੋ ਗਲ ਭਾਈ ਚੰਦਾ ਸਿੰਘ ਬਾਰੇ ਆਖੀ ਜਾ ਸਕਦੀ ਹੈ। ਇਸ ਰਚਨਾ ਨੇ ਕਿੰਨੇ ਪੰਜਾਬੀਆਂ ਵਿਚ ਨਵਾਂ ਖੂਨ ਸੰਚਾਰ ਕੇ ਉਨ੍ਹਾਂ ਨੂੰ ਅੰਗਰੇਜ਼ਾਂ ਵਿਰੁਧ ਉਠ ਖਲੋਣ ਲਈ ਤਿਆਰ ਕੀਤਾ ਤੇ ਅੰਗਰੇਜ਼ਾਂ ਵਿਚ ਇਸ ਰਚਨਾ ਦੇ ਪ੍ਰਭਾਵ ਦਾ ਕਿੰਨਾਂ ਭੈ ਪੈਦਾ ਹੋ ਗਿਆ ਸੀ ਇਹ ਗੱਲ ਅਗਲੇ ਪੰਨਿਆਂ ਤੇ ਪਹੁੰਚ ਕੇ ਅਸੀਂ ਜਾਣ ਸਕਾਂਗੇ ਜਿਥੇ ਸਰਕਾਰੀ ਰਿਪੋਰਟਾਂ ਇਸ ਗੱਲ ਦੀ ਪੁਸ਼ਟੀ ਕਰਦੀਆਂ ਨਜ਼ਰੀਂ ਪੈਣਗੀਆਂ। ਇਹ ਵੀ ਇਸ ਸਾਹਿਤ ਦੇ ਸਮਾਜ ਨਾਲ ਸਬੰਧ ਦਾ ਪ੍ਰਮਾਣ ਪੇਸ਼ ਕਰਦਾ ਹੈ ਤੇ ਇਸੇ ਕਰ ਕੇ ਇਕ ਸਦੀ ਤੋਂ ਵਧ ਪੁਰਾਣਾ ਹੋ ਜਾਣ ਤੇ ਵੀ ਨਾ ਤਾਂ ਇਸ ਦਾ ਪ੍ਰਭਾਵ ਕਮਜ਼ੋਰ ਪਿਆ ਹੈ ਤੇ ਨਾ ਸੁਆਦ ਵਿਚ ਫਰਕ।

ਇਉਂ ਵਿਸ਼ੇ ਵਸਤੂ ਦੇ ਪੱਖੋਂ ਇਹ ਬਾਰਾਂਮਾਹ ਪ੍ਰਮਾਣੀਕ ਨਾਮਧਾਰੀ ਇਤਿਹਾਸ ਦਾ 'ਗਾਗਰ ਵਿਚ ਸਾਗਰ' ਹੈ ਜੋ ਇਤਿਹਾਸਕਾਰਾਂ ਵਿਚ ਪਏ ਕਈ ਭਾਰੀ ਭੁਲੇਖੇ ਦੂਰ ਕਰਨ ਦੇ ਸਮਰਥ ਹੋਣ ਕਰ ਕੇ, ਇਤਿਹਾਸਕ ਤੇ ਸਾਹਿਤਕ ਪਖੋਂ ਇਕ ਅਮੋਲਕ ਰਚਨਾ ਹੈ।

**(ਚਲਦਾ)**

**ਫੁੱਟ ਨੋਟ**

22. ਪਿਆਰਾ ਸਿੰਘ ਪਦਮ, ਪੰਜਾਬੀ ਬਾਰਾਂਮਾਹੇ।
23. ਦਸਮ ਗ੍ਰੰਥ ਸਾਹਿਬ, ਕ੍ਰਿਸਨਾਵਤਾਰ।
24. ਨਾਹਰ ਸਿੰਘ, ਨਾਮਧਾਰੀ ਇਤਿਹਾਸ, ਪੰਨਾ-੨੦੭
25. ਹੁਕਮਨਾਮਾ, ਸਤਿਗੁਰੂ ਰਾਮ ਸਿੰਘ, ਸਿਆਮ ਸਿੰਘ ਬਘੇਲ ਸਿੰਘ ਦੇ ਨਾਂ।
26. ਸੂਬੇ ਕੀਨੇ ਥਾਈ ਤਿਨ ਅਕਬਰ ਸ਼ਾਹਿ ਨਿਆਂਈ,
    ਉਨ ਕੀ ਜ਼ਬਾਨ ਮੈਂ ਤਸੀਰ ਥਾਈ ਵੈਸ ਹੀ।
    (ਗਿ: ਗਿਆਨ ਸਿੰਘ, ਪੰਥ ਪ੍ਰਕਾਸ਼, ਉਤ੍ਰਾਰਧ ਬਿ: ੫੮)
27. ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੇਂ,
    ਸੁਧਾ ਛਕ ਥਾਏ ਸਿਖ ਭਾਗ ਜਿਨੈ ਜਾਗਯੋ।
    (ਗਿ: ਗਿਆਨ ਸਿੰਘ, ਪੰਥ ਪ੍ਰਕਾਸ਼, ਉਤ੍ਰਾਰਧ; ਬਿ: ੫੮)
28. ਮੜ੍ਹੀ ਮਸਾਨੀ ਮੂੜੇ ਜੋਗ ਨਾਹੀ। (ਆਦਿ ਗ੍ਰੰਥ ਸਾਹਿਬ ਪੰਨਾ - ੧੧੯੦)
29. ਜਾਗ ਜਿਨ ਕੇ ਬਡੇਰੇ ਥਾਨੀ ਪਢਤੇ ਸਵੇਰੇ,
    ਗੁਰੂ ਗ੍ਰੰਥ ਬਿਨ ਹੋਰੇ ਅੰਨ ਜਲ ਨਾ ਕਰੈਂ।
    ਤਿਨ ਹੀ ਕੇ ਨਾਤੀ, ਧੂਪ ਦੀਪ ਕੀ ਕਹਾ ਬਿਖਯਾਤੀ,
    ਪਾਇ ਹੈਂ ਨ ਝਾਤੀ ਮੂਸ ਖਾਤ ਗ੍ਰੰਥ ਕੋ ਪਰੈ।
    (ਗਿ: ਗਿਆਨ ਸਿੰਘ, ਪੰਥ ਪ੍ਰਕਾਸ਼ , ਉਤ੍ਰਾਰਧ, ਬਿ: ੬੦)
30. ਪੰਜਾਬ ਸਕਤਰ ਬਾਰਬਾਰਨ ਵਲੋਂ ਹਿੰਦ ਸਰਕਾਰ ਦੇ ਸਕਤਰ ਵਾਇਲੀ ਵਲ. ਮਿਤੀ ੨ ਫਰਵਰੀ ੧੮੬੭
31. ਹੁਕਮਨਾਮਾ ਹਰੀ ਸਿੰਘ ਕੁਸਾਲ ਸਿੰਘ ਦੇ ਨਾਂ।
32. ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ।
    ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ।
    (ਆਦਿ ਗ੍ਰੰਥ ਸਾਹਿਬ, ਪੰਨਾ-੧੪੧੩)
33. ਮੇਜਰ ਬਾਰਸਟੋ, ਦੀ ਸਿਖਸ ੧੯੨੮.
34. ਹੁਕਮਨਾਮਾ ਭਾਈ ਸਿਆਮ ਸਿੰਘ ਕਾਨ੍ਹ ਸਿੰਘ ਦੇ ਨਾਂ।
35. ਮੇਜਰ ਬਾਰਸਟੋ, ਦੀ ਸਿਖਸ, ੧੯੨੮
36. ਬਹੁ ਬਾਟੀ ਜਗ ਚਾਲੀਆਂ ਜਬ ਹੀ ਭਏ ਮੁਹੰਮਦ ਯਾਰਾ।..
    ਮਾਰਨ ਗਊ ਗ਼ਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।
    (ਭਾ. ਗੁਰਦਾਸ, ਵਾਰਾਂ, ਵਾਰ-੧, ਪਾਉੜੀ-੨੦)
37. ਕਮਿਸ਼ਨਰ ਅੰਬਾਲਾ, ਜੇ ਡਬਲਿਊ ਮੈਕਨਬ ਦੀ ਰਿਪੋਰਟ, ਮਿਤੀ ੪ ਨਵੰਬਰ ੧੮੭੧
38. ਵਰਤਮਾਨ ਪਾਕਿਸਤਾਨ ਵਿਚ ਅੰਗਰੇਜ਼ਾਂ ਵਲੋਂ ਆਬਾਦ ਕਰਵਾ ਕੇ ਵਸਾਏ ਗਏ ਕਈ ਇਲਾਕੇ ਜਿਨ੍ਹਾਂ ਦੇ ਨਾਂ ਵਖ ਵਖ ਬਾਰਾਂ ਵਜੋਂ ਪ੍ਰਸਿੱਧ ਹਨ ਜਿਥੋਂ ਬਟਵਾਰੇ ਸਮੇਂ ਬਹੁਤੇ ਪੰਜਾਬੀ ਉਜੜ ਕੇ ਭਾਰਤ ਆਏ। ਜਿਵੇਂ ਮਿੰਟਗੁਮਰੀ ਬਾਰ ਆਦਿ।
39. ਰਿਚਰਡ ਫਾਕਸ, ਲਾਇਨਜ਼ ਆਫ ਪੰਜਾਬ, ੧੯੮੫
40. ਸਲੋਕ ਭਗਤ ਕਬੀਰ, ਆਦਿ ਗ੍ਰੰਥ ਸਾਹਿਬ, ਪੰਨਾ-੧੩੭੦
41. ਆਦਿ ਗ੍ਰੰਥ ਸਾਹਿਬ, ਪੰਨਾ-੧੩੬੧
42. ਉਹੀ, ਪੰਨਾ-੭੫੭
43. ਵੀ, ਡੀ, ਮਹਾਜਨ, ਬ੍ਰਿਟਿਸ਼ ਰੂਲ ਇਨ ਇੰਡੀਆ, ਪੰਨਾ-੬੧੦-੬੧੨
44. ਓਮ ਪ੍ਰਕਾਸ਼ ਸ਼ਾਸਤ੍ਰੀ, ਸਮੀਖਿਆ ਤੱਤ, ਪਟਨਾ, ੧੯੬੫, ਪੰਨਾ-੧੪

# ਬਾਰਾਂ ਮਾਹ

*—ਲਖਵਿੰਦਰ ਸਿੰਘ ਬਾਜਵਾ*

**ਚੇਤਰ**—ਚਿਤ ਦੇ ਵਿਚ ਉਦਾਸੀਆਂ ਨੇ, ਫੇਰਾ ਫੇਰ ਤੂੰ ਵਤਨਾਂ ਨੂੰ ਮਾਰ ਮਾਹੀਆ।
ਤੇਰੇ ਦੀਦ ਖਾਤਰ ਦੀਦੇ ਤਰਸਦੇ ਨੇ, ਅਸੀਂ ਹੋਏ ਹਾਂ ਬੜੇ ਲਾਚਾਰ ਮਾਹੀਆ।
ਸਦੀਆਂ ਬੀਤੀਆਂ ਔਸੀਆਂ ਪਾਉਂਦਿਆਂ ਨੂੰ, ਅਜੇ ਤੀਕ ਤੂੰ ਲਈ ਨਾ ਸਾਰ ਮਾਹੀਆ।
ਬਲਦੀ ਗਮ ਵਿਛੋੜੇ ਦੀ ਅਗਨ ਅੰਦਰ, ਇਕ ਵਾਰ ਤੂੰ ਆਣ ਕੇ ਠਾਰ ਮਾਹੀਆ।

**ਵੈਸਾਖ**—ਵੇਖ ਤੇ ਸਹੀ ਕੁਰਲਾਂਦੀਆਂ ਨੂੰ, ਰਾਤਾਂ ਲੰਘਦੀਆਂ ਹਉਕਿਆਂ ਨਾਲ ਮਾਹੀਆ।
ਤੇਰੀ ਯਾਦ ਵਸੀ ਵਿਚ ਹਿਰਦਿਆਂ ਦੇ, ਅਸੀ ਹੋਏ ਹਾਂ ਬਹੁਤ ਬੇਹਾਲ ਮਾਹੀਆ।
ਏਥੇ ਲਾ ਕੇ ਦਾਤਿਆ ਕਈ ਤੁਰ ਗਏ, ਤੇਰੀ ਯਾਦ ਨੂੰ ਹਿੱਕ ਦੇ ਨਾਲ ਮਾਹੀਆ।
ਹੁਣ ਤੇ ਬੇਨਤੀ ਕਰ ਪ੍ਰਵਾਨ ਸਾਡੀ, ਕੀਤੇ ਹੋਏ ਇਕਰਾਰਾਂ ਨੂੰ ਪਾਲ ਮਾਹੀਆ।

**ਜੇਠ**—ਜਦੋਂ ਬਸੰਤ ਬਹਾਰ ਆਵੇ ਤੇਰੀ ਯਾਦ ਵੀ ਨਾਲ ਲਿਆਏ ਪੀਆ।
ਤੇਰੀ ਭੈਣੀ ਬਸੰਤ ਦੇ ਵਾਂਗ ਹਰ ਦਮ, ਸਾਨੂੰ ਯਾਦ ਤੇਰੀ ਕਰਵਾਏ ਪੀਆ।
ਸਤਿਗੁਰੂ ਜਗਜੀਤ ਹਮੇਸ਼ ਕਹਿੰਦੇ, ਤੇਰੇ ਨਾਮ ਦਾ ਡੰਕਾ ਵਜਾਏ ਪੀਆ।
ਇਹਦੀ ਬਖਸ਼ਸ਼ ਤੇ ਤੇਰੀਆਂ ਰਹਿਮਤਾਂ ਨੇ, ਸਾਰੇ ਸੁਖ ਦਿੱਤੇ ਝੋਲੀ ਪਾਏ ਪੀਆ।

**ਹਾੜ੍ਹ**—ਹੁਕਮ ਨਾਮੇ ਤੇਰੇ ਪੜ੍ਹ-ਪੜ੍ਹ ਕੇ, ਦਈਏ ਦਿਲ ਨੂੰ ਅਸੀਂ ਧਰਵਾਸ ਪੀਆ।
ਤੇਰੀ ਦਿੱਤੀ ਆਜ਼ਾਦੀ ਨੂੰ ਮਾਣਦੇ ਹਾਂ, ਜਿਸ ਲਈ ਝੱਲਿਆ ਤੂੰ ਪ੍ਰਵਾਸ ਪੀਆ।
ਜੇਕਰ ਨਾਲ ਆਜ਼ਾਦੀ ਦੇ ਆ ਜਾਂਦਾ, ਕੰਮ ਹੋ ਜਾਂਦਾ ਕਿੰਨਾ ਖਾਸ ਪੀਆ।
ਕਿੰਨੀ ਖੁਸ਼ੀ ਹੁੰਦੀ ਦੇਸ਼ ਪ੍ਰੇਮੀਆਂ ਨੂੰ, ਉਸ ਵਕਤ ਹੁੰਦਾ ਜੇਕਰ ਪਾਸ ਪੀਆ।

**ਸਾਵਣ**—ਵਾਂਗਰਾਂ ਅੱਖੀਆਂ ਵਰ੍ਹਦੀਆਂ ਨੇ, ਖਿੱਚ ਜਿਨ੍ਹਾਂ ਨੂੰ ਤੇਰੇ ਦੀਦਾਰ ਵਾਲੀ।
ਰਹੇ ਤੋੜਦੇ ਬਿੱਲੇ ਪਰ ਨਹੀਂ ਟੁੱਟੀ, ਪੱਕੀ ਗੰਢ ਜੋ ਤੇਰੇ ਪਿਆਰ ਵਾਲੀ।
ਕੌਣ ਹੈ ਜੋ ਕਰੇ ਤਿਆਗ ਏਦਾਂ, ਹਿਰਸ ਤੋੜ ਕੇ ਸਾਰੇ ਸੰਸਾਰ ਵਾਲੀ।
ਜੋ ਦੇ ਗਿਉਂ ਸੇਧ ਮਨੁੱਖਤਾ ਨੂੰ, ਗੱਲ ਹਰ ਥਾਂ ਤੇਰੇ ਪ੍ਰਚਾਰ ਵਾਲੀ।

**ਭਾਦੋਂ**—ਭਟਕਣਾ ਉਹਨਾਂ ਹਮੇਸ਼ ਏਥੇ, ਜਿਹੜੇ ਤੇਰੇ ਉਪਕਾਰ ਨੂੰ ਮੰਨਦੇ ਨਹੀਂ।
ਪੰਜ ਸਾਹਨ ਵਕਾਰਾਂ ਦੇ ਪਾਲ ਬੈਠੇ, ਕਿੱਲੇ ਸਿਦਕ ਦੇ ਨਾਲ ਉਹ ਬੰਨ੍ਹਦੇ ਨਹੀਂ।
ਚਰਬੀ ਅੱਖਾਂ 'ਤੇ ਚੜ੍ਹੀ ਅਗਿਆਨਤਾ ਦੀ, ਮਨੋਂ ਕੰਧ ਹੰਕਾਰ ਦੀ ਭੰਨਦੇ ਨਹੀਂ।
ਜਿਹੜੇ ਤੇਰੇ ਉਪਕਾਰ ਨੂੰ ਭੁੱਲ ਬੈਠੇ, ਬੰਦੇ ਉਹ ਸਾਰੇ ਕਿਸੇ ਵੰਨ ਦੇ ਨਹੀਂ।

ਅੱਸੂ—ਆਸ ਦੇ ਨਾਲ ਜਹਾਨ ਜਿਉਂਦਾ, ਛੱਡੀ ਆਸ ਨਾ ਤੇਰੇ ਦੀਦਾਰ ਦੀ ਏ।
ਸੋਹਣੀ ਟੱਪ ਝਨਾਂ ਮਸ਼ਹੂਰ ਹੋਈ, ਏਧਰ ਹੱਦ ਸਮੁੰਦਰੋਂ ਪਾਰ ਦੀ ਏ।
ਜਿਨ੍ਹਾਂ ਜਾ ਦਰਸ਼ਣ ਕੀਤੇ ਆਪ ਤੇਰੇ, ਦੁਨੀਆਂ ਉਨ੍ਹਾਂ ਤਾਈਂ ਨਿਮਸਕਾਰਦੀਏ।
ਇਕ ਇਕ ਜੋ ਆਖਿਆ ਸੁਖਨ ਤੇਰਾ, ਬਿੱਲੇ ਲਈ ਬਣਿਆ ਕਾਨੀ ਮਾਰ ਦੀਏ।

ਕੱਤਕ—ਕਿਰਤੀ ਨੂੰ ਤੂੰ ਸਤਕਾਰਿਆ ਸੀ, ਤੇਰਾ ਕਿਰਤੀ ਅਹਿਸਾਨ ਕੀ ਭੁੱਲ ਸਕਦੈ ?
ਇਕ ਇਕ ਤੂੰ ਆਖਿਅ ਸੁਖਨ ਜਿਹੜਾ, ਸੋਨਾ ਉਸ ਦੇ ਨਾਲ ਕੀ ਤੁਲ ਸਕਦੈ ?
ਤੇਰੇ ਇਕ ਇਸ਼ਾਰੇ 'ਤੇ ਜੱਗ ਜਾਣੇ, ਖੂਨ ਕਈਆਂ ਵਰਿਆਮਾਂ ਦਾ ਡੁੱਲ ਸਕਦੈ!
ਤੇਰੇ ਹੀਰਿਆਂ ਸਿਦਕੀ ਪ੍ਰਵਾਨਿਆਂ ਲਈ, ਗੋਲਾ ਤੋਪ ਦਾ ਵੀ ਬਣ ਫੁੱਲ ਸਕਦੈ!

ਮੱਘਰ—ਮਾਰੋ ਨਾ ਲੜਕੀਆਂ ਆਖਿਆ ਤੂੰ, ਧੀ ਮਾਰਨੀ ਕੰਮ ਸ਼ੈਤਾਨੀਆ ਦਾ।
ਧੀ ਭੈਣ ਦਾ ਵੱਟਾ ਨਾ ਕਰੋ ਲੋਕੋ, ਇਹ ਕੰਮ ਹੈ ਮੂਰਖ ਅਗਿਆਨੀਆਂ ਦਾ।
ਕੀਤਾ ਮਰਦਾਂ ਬਰਾਬਰ ਆਪ ਸਤਿਗੁਰੂ, ਅੰਮ੍ਰਿਤ ਦੇ ਕੇ ਟੋਲਾ ਜਨਾਨੀਆਂ ਦਾ।
ਹੱਕ ਆਪਣਾ ਖਾਣਾ ਹੀ ਧਰਮ ਹੁੰਦੈ, ਛੂਹਣਾ ਬੁਰਾ ਹੈ ਚੀਜ਼ਾਂ ਬੇਗਾਨੀਆਂ ਦਾ।

ਪੋਹ—ਪਹੁੰਚਦੀ ਸਾਡੀ ਸਦਾ ਜੇਕਰ, ਸਾਡੀ ਬੇਨਤੀ ਕਰੀਂ ਪ੍ਰਵਾਨ ਦਾਤਾ।
ਤੇਰਾ ਨਾ ਲੈ-ਲੈ ਕੂਕੇ ਕੂਕਦੇ ਨੇ, ਗੱਲ ਜਾਣਦੈ ਸਾਰਾ ਜਹਾਨ ਦਾਤਾ।
ਤੂੰ ਹੀ ਧਰਮ ਸਾਡਾ ਤੂੰ ਹੀ ਕਰਮ ਸਾਡਾ, ਸਾਡਾ ਤੂੰ ਹੀ ਦੀਨ ਇਮਾਨ ਦਾਤਾ।
ਮੇਰੇ ਗੁਰੂ ਸੱਚੇ ਭੈਣੀ ਵਾਲਿਆ ਵੇ, ਤੇਰੇ ਜਿਹਾ ਨਾ ਕੋਈ ਮਹਾਨ ਦਾਤਾ।

ਮਾਘ—ਮੌਸਮੀ ਹੋ ਗਏ ਕੁਲ ਲੀਡਰ, ਡੋਰ ਹੱਥਾਂ ਦੇ ਵਿਚੋਂ ਨਾ ਛੁੱਟ ਜਾਵੇ।
ਕਿਤੇ ਚਿੜੀਏ ਦੀ ਦੁੱਕੀ ਦੇ ਨਾਲ ਵੈਰੀ, ਸਾਡਾ ਹੁਕਮ ਦਾ ਯੱਕਾ ਨਾ ਕੁੱਟ ਜਾਵੇ।
ਬੂਟਾ ਏਕਤਾ ਦਾ ਲਾਇਆ ਤੂੰ ਜਿਹੜਾ, ਵੈਰੀ ਆਣ ਕੇ ਫੇਰ ਨਾ ਪੁੱਟ ਜਾਵੇ।
ਤੇਰੀ ਸੋਨ ਚਿੜੀ ਸੋਹਣੀ ਹਿੰਦ ਵਾਲੀ, ਮੁੜ ਕੇ ਕਾਵਾਂ ਦੇ ਹੱਥੋਂ ਨਾ ਲੁੱਟ ਜਾਵੇ।

ਫੱਗਣ—ਆਇਆ ਬਸੰਤ ਦਾ ਲੈ ਢੋਆ, ਤੇਰੀ ਯਾਦ ਦੇ ਸੰਗ ਮਨਾ ਰਹੇ ਹਾਂ।
ਸਤਿਗੁਰੂ ਜਗਜੀਤ ਦੀ ਆਗਿਆ ਵਿਚ, ਘਰ -ਘਰ ਤੇਰਾ ਸੰਦੇਸ਼ ਪਹੁੰਚਾ ਰਹੇ ਹਾਂ।
ਬਖਸ਼ਿਸ਼ 'ਬਾਜਵੇ' ਜਿਹਾਂ ਤੇ ਰਹੀਂ ਕਰਦਾ, ਤੇਰੇ ਹੁਕਮ ਤੇ ਪੂਰਨੇ ਪਾ ਰਹੇ ਹਾਂ।
ਤੇਰੇ ਸਿਰ ਨਹੀਂ ਕੋਈ ਅਹਿਸਾਨ ਕਰਦੇ, ਅਸੀਂ ਆਪਣਾ ਫਰਜ ਨਿਭਾ ਰਹੇ ਹਾਂ।

**ਪਿੰਡ ਤੇ ਡਾਕ: ਜਗਜੀਤ ਨਗਰ (ਹਰੀਪੁਰਾ)**
**ਜ਼ਿਲ੍ਹਾ ਸਿਰਸਾ (ਹਰਿਆਣਾ) 125075**

ਕਿਸ਼ਤ ਨੰ-੩

# ਗ੍ਰਹਿਸਤੀ ਸੰਤ

*(ਜੀਵਨ ਗਾਥਾ ਸੰਤ ਤਰਨ ਸਿੰਘ ਵਹਿਮੀ)*

*—ਸਾਧੂ ਸਿੰਘ ਕਿਸਾਨ*

## ਅਣਖ ਅਤੇ ਸਿੱਖੀ ਦਾ ਸੁਮੇਲ

ਬਟਵਾਰੇ ਤੋਂ ਪਹਿਲਾਂ ਇਕ ਇਲੈਕਸ਼ਨ ਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਕਾਂਗਰਸੀ ਕੈਂਡੀਡੇਟ ਨੂੰ ਕਾਮਯਾਬ ਕਰਨ ਦਾ ਹੁਕਮ ਆਇਆ। ਕੋਰਟ ਕਚਿਹਰੀਆਂ ਦੇ ਗੂੜ੍ਹੇ ਮਿੱਤਰ ਅਤੇ ਸ਼ਹਿਰ ਨੇੜੇ ਪੈਂਦੇ ਪਿੰਡ ਘਰਜਾਖ ਦੇ ਸ. ਪਰਤਾਪ ਸਿੰਘ ਨੇ ਕਚਿਹਰੀ ਵਿਚ ਹੀ ਮਿਲ ਕੇ ਆਖਿਆ, ਸ. ਤਰਨ ਸਿੰਘ ਜੀ! ਇਲੈਕਸ਼ਨ ਆ ਗਿਆ ਏ ਆਪਾਂ ਮਾਨ ਸਰਦਾਰ ਦੀ ਇਮਦਾਦ ਕਰਨੀ ਏ। ਵੋਟ ਆਖਣ ਵਾਸਤੇ ਕਦੋਂ ਚਲਣਾ ਹੈ? ਅਗੋਂ ਵਹਿਮੀ ਜੀ ਨੇ ਉਮਰੋਂ ਵੱਡਾ ਹੋਣ ਕਰਕੇ ਬੜੀ ਹਲੀਮੀ ਨਾਲ ਆਖਿਆ, "ਭਰਾ ਜੀ। ਭਾਵੇਂ ਅੱਜੇ ਹੀ ਤੁਰ ਪੈਂਦੇ, ਪਰ ਮੈਨੂੰ ਤਾਂ ਸਤਿਗੁਰੂ ਜੀ ਵੱਲੋਂ ਕਾਂਗਰਸੀ ਆਦਮੀ ਦੀ ਇਮਦਾਦ ਕਰਨ ਦਾ ਹੁਕਮ ਆ ਗਿਆ ਹੈ।

ਘਰਜਾਖੀਆ- ਠੀਕ ਏ ਹੁਕਮ ਆਗਿਐ ਤਾਂ ਫਿਰ ਕੀ ਹੋਇਆ, ਬਹੁਤੀ ਗੱਲ ਹੋਈ ਤਾਂ ਗੁਰੂ ਜੀ ਤੋਂ ਇਲੈਕਸ਼ਨ ਬਾਅਦ ਮਾਫੀ ਮੰਗ ਲਵਾਂਗੇ, ਇਹ ਮਾਨ ਸਰਦਾਰ ਸੌਖ ਭੀੜ ਵਿਚ ਕੰਮ ਔਣ ਵਾਲੇ ਬੰਦੇ ਨੇ, ਗੁਰੂ ਜੀ ਨਾਲ ਤਾਂ ਧਰਮ ਦਰਗਾਹ ਦਾ ਵਾਹ ਵਲੇਵਾਂ ਰੱਖਣਾ ਚਾਹੀਦਾ ਏ।

ਨੰਬਰਦਾਰ- ਭਰਾ ਜੀ! ਤੁਹਾਡੀ ਗੱਲ ਆਪਣੀ ਥਾਂ ਬਿਲਕੁਲ ਠੀਕ ਹੈ, ਪਰ ਮੇਰੇ ਵਾਸਤੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਤੋਂ ਉਤੇ ਕੋਈ ਚੀਜ਼ ਨਹੀਂ। ਉਹ ਮੇਰੇ ਦੀਨ ਦੁਨੀ ਦੇ ਵਾਲੀ ਹਨ। ਦੂਸਰੀ ਗੱਲ ਕਿ ਕੱਲ੍ਹ ਹੀ ਮੈਂ ਤੇ ਜਥੇਦਾਰ ਗੁਰਬਚਨ ਸਿੰਘ ਸਹਿਸਰੇ ਬੁਤਾਲੇ ਤੇ ਫਿਰੋਜ਼ਵਾਲੇ ਘੋੜੀਆਂ ਤੇ ਜਾ ਕੇ ਇਕ ਇਕ ਵੋਟ ਦਾ ਪਤਾ ਕਰ ਕੇ ਸਾਰਿਆਂ ਨੂੰ ਪੱਕੇ ਕਰ ਆਏ ਹਾਂ। ਸਾਡੇ ਆਪਣੇ ਪਿੰਡ ਵਿਚ ਤਾਂ ਵੋਟ ਹੀ ਸਿਰਫ ਦੋ ਨੇ, ਇਕ ਮੇਰਾ ਇਕ ਜਥੇਦਾਰ ਦਾ (ਉਦੋਂ ਵੱਡੀ ਮਾਲਕੀ ਵਾਲਿਆਂ ਦੇ ਵੋਟ ਹੀ ਬਣਦੇ ਸਨ। ਅੰਗਰੇਜ਼ ਸੋਚਦੇ ਸਨ ਕਿ ਵੱਡੇ ਜ਼ਿਮੀਦਾਰ ਸਾਡੇ ਤੋਂ ਪਰਵਾਹਰੇ ਹੋ ਈ ਨਹੀਂ ਸਕਦੇ) ਤੀਸਰੀ ਗੱਲ ਕਿ ਸਰਕਾਰ ਪੱਖੀਆਂ ਨੂੰ ਵੋਟ ਪਾ ਕੇ ਅੰਗਰੇਜ਼ ਦੀ ਉਮਰ ਹੀ ਵੱਡੀ ਕਰਨੀ ਹੈ ਜੋ ਸਾਨੂੰ ਨਹੀਂ ਕਰਨੀ ਚਾਹੀਦੀ। ਮੈਂ ਤੇ ਆਂਹਨਾਂ ਸਗੋਂ ਤੁਸੀਂ ਵੀ ਸਾਡੇ ਨਾਲ ਤੁਰੋ! ਤੇ ਇਨ੍ਹਾਂ ਸਰਕਾਰੀਆਂ ਨੂੰ ਹਾਰ ਦੇ ਕੇ ਅੰਗ੍ਰੇਜ਼ਾਂ ਦਾ ਬਿਸਤਰਾ ਗੋਲ ਕਰੀਏ।

ਘਰਜਾਖੀਆ-ਬੱਸ ਬੱਸ ਨੰਬਰਦਾਰਾ। ਮੈਨੂੰ ਜਾਪਦਾ ਏ ਤੇਰੇ ਤੇ ਕੂਕ ਪੁਣੇ ਦਾ ਕੁਝ ਬਹੁਤਾ ਈ ਅਸਰ ਹੋ ਗਿਆ ਏ, ਜਿਹੜਾ ਤੂੰ ਇਨ੍ਹਾਂ ਦੀ ਕਚਿਹਰੀ ਵਿਚ ਖੜੋ ਕਿ ਇਨ੍ਹਾਂ ਦੇ ਖਿਲਾਫ ਪਰਚਾਰ ਕਰਨ ਲੱਗ ਪਿਆ ਏਂ, ਤੈਨੂੰ ਤਾਂ ਇਹ ਵੀ ਚਿੰਤਾ ਨਹੀਂ ਰਿਹੀ ਜਾਪਦੀ ਕਿ ਤੇਰੇ ਤੇ ੩੨੬ ਦਾ ਕੇਸ ਬਣਿਆ ਹੋਇਆ ਹੈ ਜੇ ਇਹਦੇ ਵਿਚ ਮੈਂ ਤੇਰੀ ਇਮਦਾਦ ਨਾਂ ਕਰਾਂ ਤੂੰ ਕੈਦ ਹੋ ਜਾਣਾ ਏਂ। ਫਿਰ ਅੰਦਰੇ ਹੀ ਸਤਿਗੁਰ ਨੂੰ ਵਾਜਾਂ ਮਾਰਦਾ ਰਹੀਂ।

ਨੰਬਰਦਾਰ-ਗੱਲ ਸੁਣ ਘਰਜਾਖੀਆ ਸਰਦਾਰਾ। ਮੈਨੂੰ ਵਾਜ ਮਾਰਨ ਦੀ ਲੋੜ ਨਹੀਂ, ਆਪਣੇ ਆਪ ਮੇਰੀ ਸਹਾਇਤਾ ਕਰੇਗਾ ਮੇਰਾ ਸਤਿਗੁਰੂ ਪਰਤਾਪ ਸਿੰਘ, ਕਿਸੇ ਦਾ ਹਠਾਰੂ ਨਹੀਂ ਹੋਣ ਦੇਵੇਗਾ।

ਘਰਜਾਖੀਆ- (ਪੂਰੀ ਤੈਸ਼ ਵਿਚ) ਮੈਨੂੰ ਪਤਾ ਲੱਗ ਗਿਆ ਏ, ਤੂੰ ਸਾਨੂੰ ਵੋਟ ਤਾਂ ਕੀ ਪਾਣੇ ਨੇ। ਸਗੋਂ ਸਾਡੀ ਖਿਲਾਫਤ ਹੀ ਕਰੇਂਗਾ ਪਰ ਕੰਨ ਖੋਲ੍ਹ ਕੇ ਸੁਣ ਲੈ। ਤੇਰੇ ਗੁਰੂ ਦਾ ਨਾ ਏਂ ਪ੍ਰਤਾਪ ਸਿੰਘ ਤੇ ਮੇਰਾ ਨਾ ਵੀ ਪਰਤਾਪ ਸਿੰਘ ਨਹੀਂ ਜੇ ਤੈਨੂੰ ਜੇਲ ਵਿਚ ਚੱਕੀ ਨਾ ਭਿਆਈ। ਹੁਣ ਤੋਂ ਤੇਰੇ ਮੇਰੇ ਰਸਤੇ ਵੱਖੋ ਵੱਖਰੇ, ਤੇ ਆਪਣੇ ਗੁਰੂ ਨੂੰ ਆਖੀਂ, ਤੈਨੂੰ ਚੱਕੀ ਪੀਹਣ ਤੋਂ ਬਚਾ ਲਵੇ।

ਨੰਬਰਦਾਰ-ਠੀਕ ਏ ਸਰਦਾਰਾ। ਤੂੰ ਵੀ ਨੌਂਤੂ ਮੁਸੱਲੀ ਨਾਲ ਹੋ ਕੇ ਲਾ ਲਈਂ ਜੋਰ। ਮੈਂ ਆਪਣੇ ਸਤਿਗੁਰੂ ਦੇ ਸਹਾਰੇ ਕਿਸੇ ਦੀ ਪਰਵਾਹ ਨਹੀਂ ਕੀਤੀ ਕਦੀ।

ਦੋਵੇਂ ਅੱਖੜ ਜੱਟ ਸਰਦਾਰ ਘੋੜੀਆਂ ਤੇ ਚੜ੍ਹੇ ਇਕ ਦੂਜੇ ਨਾਲ ਖਾਹ ਮਖਾਹ, ਹੁੰਦੇ ਰਹੇ, ਦੋਵਾਂ ਦੀਆਂ ਘੋੜੀਆਂ ਫੁਰਕੜੇ ਮਾਰਦੀਆਂ ਰਹੀਆਂ। ਉੱਚੀ ਬੋਲਦਿਆਂ ਸੁਣ ਕੇ ਆਮ ਲੋਕ ਤੇ ਕੁਰਸੀਆਂ ਛੱਡ ਕੇ ਅੰਦਰੋਂ ਬਾਊ ਲੋਕ ਵੀ ਉਦਾਲੇ ਆ ਜੁੜੇ ਵੇਖ, ਦੋਵੇਂ ਘੋੜੀਆਂ ਨੂੰ ਅਡੀਆਂ ਲਾ ਕੇ ਆਪੋ ਆਪਣੇ ਰਾਹੇ ਪੈ ਗਏ।

## ਰੱਬ ਰਾਖਾ

ਉਨ੍ਹਾਂ ਦਿਨਾਂ ਵਿਚ ਬਾਪੂ ਜੀ ਨੇ ਵੱਡੀ ਸੋਧ ਰੱਖੀ ਹੋਈ ਸੀ। ਦੋ ਨੌਕਰਾਂ ਸਮੇਤ ਪੂਰੀ ਵਾਹੀ ਕੀਤੀ ਹੋਈ ਸੀ। ਅੰਮ੍ਰਿਤ

ਵਲ ਇਸ਼ਨਾਨ ਕਰ ਕੇ ਸੀਰੀ ਸਣੇ, ਕਿੱਲਾ ਹਲ ਸੇਤੀ ਵਾਹ ਕੇ, ਸੁਹਾਗਾ ਮਾਰ ਕੇ, ਦੁਬਾਰਾ ਇਸ਼ਨਾਨ ਕੀਤਾ। ਪ੍ਰਸ਼ਾਦਾ ਛਕਿਆ ਅਤੇ ਘੋੜੀ ਤੇ ਇਕੱਲੇ ਹੀ ਗੁੱਜਰਾਂਵਾਲੇ ਕਿਸੇ ਕੰਮ ਚਲੇ ਗਏ। ਹੱਥ ਵਿਚ ਕੁਹਾੜੀ ਜਾਂ ਸੇਲਾ ਹਰ ਵਕਤ ਰੱਖਦੇ ਸਨ। ਵਿਰੋਧੀ ਸ਼ਰਾਬੀਆਂ ਨੂੰ ਪਤਾ ਲੱਗਾ, 'ਸਿੰਘ, ਇਕੱਲਾ ਹੀ ਸ਼ਹਿਰ ਨੂੰ ਗਿਆ ਹੈ, ਕਈਆਂ ਰਲ ਕੇ ਸਲਾਹ ਕੀਤੀ, ਅੱਜ ਇਹਦਾ ਫਸਤਾ ਵੱਢ ਹੀ ਦੇਈਏ। ਨਾ ਚੱਜ ਨਾਲ ਚੋਰੀ ਕਰਨ ਦਿੰਦਾ ਏ, ਜੇ ਘੁੱਟ ਪੀ ਕੇ ਪਿੰਡ ਵਿਚ ਮਾੜਾ ਮੋਟਾ ਖਰੂਦ ਕਰ ਬਹਿਨੇ ਆਂ ਤਾਂ ਪੁਲਿਸ ਪੁਆ ਦੇਂਦਾ ਏ, ਲੜਾਂ ਦੇ ਲੜ ਜ਼ਮੀਨ ਹੋਂਦਿਆਂ ਹੀ ਵਾਹਣ ਲਈ ਦਿੰਦਾ ਨਹੀਂ, ਆਖੇਗਾ ਠੇਕਾ ਪਹਿਲਾਂ ਦਿਓ।

ਪੰਜ ਪੰਜ ਸੱਤ ਸੱਤ ਬੰਦੇ ਦੋ ਟੋਲੀਆਂ 'ਚ ਬਰਛੀਆਂ ਕੁਹਾੜੀਆਂ ਲੈ ਕੇ ਮਲਕੜੇ ਜਹੇ ਪਿੰਡੋਂ ਨਿਕਲ ਗਏ। ਵੱਡੀ ਨਹਿਰ ਅਪਰਬਾਰੀ ਦੁਆਬ ਦੇ ਦੋ ਪੁਲਾਂ (ਪਿੱਪਲੀ ਵਾਲਾ, ਤੇ ਕੋਟਲੀ ਮੁਗਲਾਂ) ਨੇੜੇ ਸ਼ਹਿ ਲਾ ਕੇ ਬਹਿ ਗਏ। ਪਿੰਡ ਵਿਚ ਕਾਨਾਂ ਫੂਸੀਆਂ ਸ਼ੁਰੂ ਹੋ ਗਈਆਂ, 'ਅੱਜ ਸਿੰਘ, ਦੀ ਖੈਰ ਨਹੀਂ'। ਇਕ ਗਰੀਬ ਪਰ ਸ਼ਰਾਬੀ ਟੋਲੇ ਦੀ ਬਿਰਧ ਇਸਤਰੀ ਨੇ ਸਾਡੇ ਬੰਦਿਆਂ ਨੂੰ ਕਿਸੇ ਤਰ੍ਹਾਂ ਦੀ ਖ਼ਬਰ ਦਿੱਤੀ ਜਿਨ੍ਹਾਂ ਤਿੰਨ ਚਾਰ ਜਣਿਆਂ ਕਾਹਲ ਨਾਲ, ਨੇੜੇ ਪੈਂਦੇ ਪੁਲ ਪਿਲੀ ਵਾਲੇ ਨੂੰ ਧਾਈ ਕਰ ਲਈ ਕਿ ਇਸ ਪੁਲ ਦਾ ਪਤਾ ਕਰ ਕੇ ਦੂਜੇ ਪੁਲ ਵਾਸਤੇ ਨਹਿਰੋ ਪੈ ਜਾਵਾਂਗੇ। ਪਹਿਲੇ ਪੁਲ ਨੇੜੇ ਝਾੜੀਆਂ 'ਚ ਬੈਠੇ ਸ਼ਰਾਬ ਪੀਣ ਵਾਲੇ ਬੰਦਿਆਂ ਇਨ੍ਹਾਂ ਨੂੰ ਵੇਖ ਕੇ ਲਲਕਾਰਾ ਮਾਰਿਆ ਤਾਂ ਮੁੱਠ ਭੇੜ ਹੋ ਗਿਆ। ਉਹ ਬਹੁਤੇ ਪਰ ਸ਼ਰਾਬੀ, ਇਹ ਥੋੜ੍ਹੇ ਪਰ ਵੇਖ ਕੇ ਚੋਟ ਮਾਰਨ ਵਾਲੇ। ਲੜਦਿਆਂ ਮਾਨ ਸਿੰਘ ਨਾਮਧਾਰੀ ਨੇ ਕੁਹਾੜੀ ਮਾਰ ਕੇ ਅਨਾਇਤ, ਮੁੱਸਲੀ ਦੀ ਲੱਤ ਵੱਢ ਦਿੱਤੀ। ਬਾਕੀ ਸ਼ਰਾਬੀ ਓਹਨੂੰ ਛੱਡ ਕੇ ਨੱਸ ਗਏ। ਸਾਡੇ ਬੰਦੇ ਵੀ ਦੂਸਰੇ ਪੁਲ ਵੱਲ ਜਾਣ ਦੀ ਬਜਾਇ ਸ਼ਾਮ ਨੂੰ ਪਿੰਡ ਆ ਗਏ। ਪਰ ਬਾਪੂ ਜੀ ਰਬੋਂ ਹੀ ਤੀਜੇ ਜੰਡਿਆਲੇ ਦੇ ਪੁਲੋਂ ਹੋ, ਰਾਤ ਨੂੰ ਘਰ ਪੁੱਜ ਗਏ। ਪਰਚਾ ਦੇਣ ਵਾਲਿਆਂ ਲਿਖਾਇਆ ਕਿ 'ਲੱਤ ਨੰਬਰਦਾਰ ਨੇ ਵੱਢੀ ਹੈ'। ਗਵਾਹੀਆਂ ਤਾਂ ਠੀਕ ਹੋ ਗਈਆਂ, ਪਰ ਘਰਜਾਖ ਵਾਲੇ ਸ. ਪ੍ਰਤਾਪ ਸਿੰਘ ਦੇ ਕਹਿਣ 'ਤੇ ਛੇ ਮਹੀਨੇ ਕੈਦ ਅਤੇ ਨਾਲ ਚੱਕੀ ਦੀ ਮੁਸ਼ੱਕਤ, ਮਜਿਸਟਰੇਟ ਨੇ ਲਿਖ ਦਿੱਤੀ।

ਬਾਪੂ ਜੀ ਸੋਧ ਵਾਲਾ ਜਲ ਦਾ ਗੜਵਾ ਲੈ ਕੇ ਗਏ ਹੋਏ ਸਨ, ਹਵਾਲਾਤੇ ਚਲੇ ਗਏ। ਦੂਸਰੇ ਦਿਨ ਵਕੀਲ ਸ. ਅਵਤਾਰ ਸਿੰਘ ਨੇ ਸੈਸ਼ਨ ਜੱਜ ਦੇ ਅਪੀਲ ਦਾਇਰ ਕਰ ਦਿੱਤੀ, ਜਿਸ ਨੇ ਦੂਸਰੇ ਦਿਨ ਦੀ ਤਾਰੀਖ ਪਾ ਦਿੱਤੀ। ਏਧਰ ਵਹਿਮੀ ਜੀ ਨੇ ਜੇਲ੍ਹ ਦਾ ਗੰਦਾ ਮਾਹੌਲ ਵੇਖ ਕੇ ਅਰਦਾਸ ਕੀਤੀ, ਹੇ ਕਰਨ ਕਾਰਨ ਜੀ। ਇਥੋਂ ਦੇ ਛੇ ਮਹੀਨਿਆਂ ਨਾਲੋਂ ਮੈਂ ਭੈਣੀ ਸਾਹਿਬ ਸੱਤ ਮਹੀਨੇ ਸੇਵਾ ਕਰ ਲਵਾਂਗਾ, ਕਿਰਪਾ ਕਰੋ। ਅਰਜ਼ ਤੇ ਅਪੀਲ ਦੋਵੇਂ ਮਨਜ਼ੂਰ ਹੋ ਗਈਆਂ। ਤੀਸਰੇ ਦਿਨ ਜ਼ਮਾਨਤੀ ਹੋ ਕੇ , ਭੁੱਖੇ ਭਾਣੇ ਘਰ ਆ ਗਏ। ਉਥੇ ਸਿਰਫ਼ ਫਲਾਹਾਰ ਹੀ ਕੀਤਾ। ਪਿੰਡ ਆ ਕੇ, ਕੁਝ ਮਨਚਲੇ ਸਾਥੀਆਂ ਵੱਲੋਂ ਜਲੂਸ ਕੱਢਣ ਕਰ ਕੇ, ਜੇਹੜੀ ਲਲਕਾਰਿਆਂ ਤੇ ਇੱਟ ਵੱਟੇ ਦੀ ਵਰਖਾ ਹੋਈ, ਉਹ ਸਭ ਮੇਰੀ ਅੱਖੀਂ ਡਿੱਠੀ ਵਾਰਤਾ ਹੈ।

ਇਨ੍ਹਾਂ ਦਿਨਾਂ ਵਿਚ ਬਾਪੂ ਜੀ ਨੂੰ ਬੁਖਾਰ ਨੇ ਘੇਰ ਲਿਆ। ਸਿਆਲ ਦੀ ਗੱਲ ਹੈ, ਪਿੰਡ ਨੇੜਲੇ ਬਾਗ ਵਾਲੇ ਖੂਹ ਤੇ ਪਾਏ ਨਿੱਜੀ ਗੁਰਦੁਆਰੇ ਪਿੱਛੇ, ਧੁੱਪ ਪਰਾਲੀ ਤੇ ਪਏ ਸਨ। ਕੋਲ ਹੀ ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਖੋਲ੍ਹੇ ਵਿਦਿਆਲੇ ਦੇ ਬੱਚੇ ਬੱਚੀਆਂ ਪੜ੍ਹ ਰਹੇ ਸਨ। ਬੱਚਿਆਂ ਨੂੰ ਪੜ੍ਹਾਣ ਦੀ ਜ਼ਿੰਮੇਵਾਰੀ ਮੇਰੀ ਸੀ ਅਤੇ ਬੱਚੀਆਂ ਨੂੰ ਮੇਰੇ ਭੈਣ ਹਰਬੰਸ ਕੌਰ ਜੀ ਪੜ੍ਹਾਇਆ ਕਰਦੇ ਸਨ। ਤਾਹੀਓਂ ਇਕ ਸਿਆਣੇ ਬੱਚੇ ਨੇ ਉੱਚੀ ਘੋਸ਼ਣਾਂ ਸ਼ੁਰੂ ਕਰ ਦਿੱਤੀ, "ਸਤਿਗੁਰੂ ਜੀ ਆ ਗਏ ਸਤਿਗੁਰੂ ਜੀ ਆ ਗਏ।" ਕਿਲ੍ਹੇ ਮੱਲ੍ਹਾ ਸਿੰਘ ਕੋਲ, ਸੂਏ ਤੇ ਕਾਰ ਖਲ੍ਹਾਰ ਕੇ, ਪੰਜ ਸੱਤ ਕਿੱਲੇ ਪੈਲੀਆਂ ਦੇ ਵਿਚੋਂ ਦੀ ਡਾਂਡੇ ਮੀਂਡੇ, ਵਾਹੋ ਦਾਹੀ ਭੱਜੇ ਆਉਂਦੇ ਸੁਣੇ। ਅੱਗੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਚੌਰੀ ਬਰਦਾਰ ਸੰਤ ਬਹਾਦਰ ਸਿੰਘ ਜੀ, ਗੜਵਈ ਭਾਈ ਵਜੀਰ ਸਿੰਘ ਜੀ, ਲਾਂਗਰੀ ਸੰਤ ਰਤਨ ਸਿੰਘ ਜੀ ਅਤੇ ਲਾਲ ਸਿੰਘ ਜੀ ਡਰਾਈਵਰ ਸਮੇਤ ਸਾਰੇ ਸਫੈਦ ਬਸਤਰਾਂ ਵਿਚ ਨੇੜਲੇ ਕਮਾਦ ਉਹਲਿਓਂ ਇੰਜ ਅਛੋਪਲੇ ਜਿਹੇ ਨਿਕਲੇ, ਜਿਵੇਂ ਬਦਲਾਂ ਓਹਲਿਓਂ ਚੰਨ ਨਿਕਲਦਾ ਹੈ। ਸਾਨੂੰ ਸਾਰਿਆਂ ਨੂੰ ਪਤਾ ਨਾ ਲੱਗੇ ਕੀ ਕਰੀਏ, ਸਾਰੇ ਚਾਅ ਨਾਲ ਕਮਲੇ ਜਿਹੇ ਹੋ ਗਏ। ਕੋਲ ਖੜਾ ਮੰਜਾ ਡਾਹ ਕੇ ਲਾਲ ਸਿੰਘ ਜੀ ਨੇ ਚਾਦਰਾ ਵਿਛਾਇਆ। ਪਾਤਸ਼ਾਹ ਸਸ਼ੋਭਤ ਹੋ ਗਏ ਪਰ ਚਰਨ ਮੰਜੇ ਤੋਂ ਹੇਠਾਂ ਰੱਖ ਕੇ। ਬਾਪੂ ਜੀ ਚਰਨਾਂ ਕੋਲ ਬੈਠ ਕੇ ਵੈਰਾਗ ਰੂਪ ਹੋ ਗਏ। "ਮੈਨੂੰ ਨਿਵਾਜਣ ਵਾਸਤੇ ਆਪ ਜੀ ਨੂੰ ਏਡਾ ਕਸ਼ਟ ਕਰਨਾ ਪਿਆ।" ਬਾਪੂ ਜੀ ਦੇ ਮੂਹੋਂ ਨਿਕਲਿਆ। ਜਦੋਂ ਸਾਨੂੰ ਕੁਝ ਹੋਸ਼ ਆਈ ਅਸਾਂ ਨਮਸਕਾਰ ਕੀਤੀ। ਸਾਡੇ ਪੁਰਾਣੇ ਮੁਜ਼ਾਰੇ ਮਹਿਰ ਚਰਾਗ ਨੇ ਪਿੰਡ ਵਿਚ ਖ਼ਬਰ ਕਰ ਦਿੱਤੀ। ਘੜੀਆਂ ਪਲਾਂ ਵਿਚ ਨਾਮਧਾਰੀ, ਗ਼ੈਰ ਨਾਮਧਾਰੀ ਸਾਰਾ ਪਿੰਡ ਆ ਗਿਆ।

ਹੁਕਮ ਹੋਇਆ 'ਪਰਾਲੀ ਤੇ ਨਹੀਂ ਪੈਣਾਂ, ਬੜੀ ਵਾਈ ਹੋਂਦੀ ਏ। ਜਲਦੀ ਤਗੜਾ ਹੋ ਕੇ ਭੈਣੀ ਸਾਹਿਬ ਆ। ਤੇਰੇ ਵਾਲੇ ਬੜੇ ਕੰਮ ਨੇ।" ਕਿੱਥੇ ਤੇ ਬਾਪੂ ਜੀ ਪਾਸਾ ਪਰਤਣ ਤੋਂ

ਵੀ ਅਵਾਜਾਰ ਸਨ, ਹੁਣ ਸਤਿਗੁਰਾਂ ਦੇ ਆਇਆਂ ਆਪੇ ਉੱਠ ਕੇ ਬੈਠ ਗਏ। ਫਿਰ ਪਾਤਸ਼ਾਹਾਂ ਨੂੰ ਵਿਦਾ ਕਰਨ ਵੀਹ ਪੱਚੀ ਕਦਮ ਤੁਰ ਕੇ ਨਾਲ ਗਏ। ਨਾ ਬੁਖ਼ਾਰ ਨਾ ਅਧਰੰਗ ਜਿਵੇਂ ਸਭ ਕੁਝ ਹੀ ਦਰਸ਼ਨਾਂ ਨੂੰ ਵੇਖ ਕੇ ਉਡਨ ਛੂ ਹੋ ਗਿਆ ਹੋਵੇ। ਸਾਨੂੰ ਦਾਦੀ ਜੀ ਆਖਿਆ ਨਾਲ ਹੋ ਕੇ ਆਸਰਾ ਦਿਓ। ਡਿੱਗ ਨਾ ਪੈਣ। ਪਰ ਬਾਪੂ ਜੀ ਤਾਂ ਸਾਨੂੰ ਰਲਣ ਹੀ ਨਹੀਂ ਸਨ ਦੇ ਰਹੇ। ਅੱਜ ਹੋਰ ਕੱਲ੍ਹ ਨੂੰ ਹੋਰ, ਦਵਾਈਆਂ ਧਰੀਆਂ ਈ ਰਹਿ ਗਈਆਂ। ਮੈਂ ਕਰਾਮਾਤਾਂ ਨੂੰ ਮੰਨਣ ਤੋਂ ਇਨਕਾਰੀ ਹਾਂ। ਪਰ ਇਸ ਅੱਖੀਂ ਵੇਖੀ ਵਾਰਤਾ ਨੂੰ ਕਿਹੜੇ ਜੁਮਰੇ ਵਿਚ ਰੱਖਾਂ, ਇਹ ਅੱਜ ਤੱਕ ਸਮਝ ਨਹੀਂ ਆ ਰਹੀ।

## ਇਹ ਕੰਮ ਤੇ ਹੋ ਗਿਐ

ਇਹ ਨਿੱਜੀ ਗੁਰਦੁਆਰੇ ਦੀ ਕਹਾਣੀ ਵੀ ਅਜੀਬ ਜਿਹੀ ਹੈ। ਜਦੋਂ ਬਾਪੂ ਜੀ ਨੂੰ ਤੰਦਰੁਸਤ ਕਰਨ ਵਾਸਤੇ ਸ੍ਰੀ ਸਤਿਗੁਰੂ ਜੀ ਨੇ ਆਪ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਥੇਦਾਰ ਗੁਰਬਚਨ ਸਿੰਘ ਦੇ ਨਮਸਕਾਰ ਕਰਦਿਆਂ ਬਾਪੂ ਜੀ ਨੇ ਵੈਰਾਗੀ ਦਸ਼ਾ ਵਿਚ ਹੀ ਬੇਨਤੀ ਕੀਤੀ, ਗਰੀਬ ਨਿਵਾਜ਼ ਜੀ, ਇਸ ਨੂੰ ਪੁੱਤਰ ਦੀ ਕਿਰਪਾ ਕਰੋ। ਹੁਕਮ ਹੋਇਆ ਪੁੱਤਰ ਹੋਏ ਬਾਅਦ ਅਖੰਡ ਪਾਠ ਕਰਾਇਓ। ਥੋੜੀ ਦੇਰ ਬਾਅਦ ਆਏ ਸਾਡੇ ਗੁਆਂਢੀ ਭਾਗ ਸਿੰਘ ਨੇ ਅਰਜ਼ ਕੀਤੀ, ਸੱਚੇ ਪਾਤਸ਼ਾਹ ਜਥੇਦਾਰ ਤੇ ਪੁੱਤਰ ਦੀ ਕਿਰਪਾ ਕਰੋ। ਪਾਤਸ਼ਾਹਾਂ ਖਿੜਖਿੜਾ ਕੇ ਫੁਰਮਾਇਆ, ਇਹ ਕੰਮ ਤੇ ਹੋ ਗਿਆ ਹੋਇਐ। ਕੋਈ ਹੋਰ ਕੰਮ ਦੱਸੋ। ਸੰਗਤ ਵਿਚ ਜੈਕਾਰਿਆਂ ਨੂੰ ਵਾਰ ਨਾ ਆਵੇ। ਮੋਮਨ ਮਹਿਰ ਚਰਾਗ , ਵੀ ਬੋਲੇ ਸੋ.... ਕਰਨੋਂ ਬਾਜ਼ ਨਾ ਆਵੇ।

ਪੂਰੇ ਤੰਦਰੁਸਤ ਹੋ ਕੇ ਤਿੰਨ ਕੁ ਮਹੀਨੇ ਬਾਅਦ ਬਾਪੂ ਜੀ ਨੇ ਛੋਟੀ ਭੈਣ ਲਾਭ ਕੌਰ ਦੇ ਪਤਿਓਰੇ ਬਿਹੰਗਮ-ਸੋਧੀ, ਸੰਤ ਤਖਤ ਸਿੰਘ ਜੀ ਨੂੰ ਲਾਲੇ ਪੁਰੋਂ ਹਿੰਦੂ ਚੱਕ ਲੈ ਆਂਦਾ। ਘਰ ਬਾਹਰ ਦੀਆਂ ਜ਼ਿੰਮੇਵਾਰੀਆਂ ਥਾਉਂ ਥਾਈਂ ਸੰਭਲਾ ਕੇ, ਸ੍ਰੀ ਭੈਣੀ ਸਾਹਿਬ ਨੂੰ ਚਾਲੇ ਪਾਏ। ਨਾਲ ਮੈਂ ਤੇ ਬਲੀ ਸਿੰਘ ਅਤੇ ਸਾਡੀ ਮਾਤਾ ਕਰਤਾਰ ਕੌਰ ਜੀ। ਉਥੇ ਰਹਿੰਦਿਆਂ ਸਾਨੂੰ ਸੱਤ ਮਹੀਨੇ ਹੋ ਗਏ। ਇਕ ਰਾਤ ਬਾਪੂ ਜੀ ਨੂੰ ਸੁਪਨਾ ਆਇਆ, ਜਿਨ੍ਹਾਂ ਓਸੇ ਵੇਲੇ ਸਾਡੀ ਬੇਬੇ ਜੀ ਨੂੰ ਜਗਾ ਕੇ ਆਖਿਆ, ਕਰਤਾਰ ਕੌਰੇ, ਗੁਰਬਚਨ ਸਿੰਘ ਦੇ ਘਰ ਪੁੱਤਰ ਪੈਦਾ ਹੋਇਐ। ਬੇਬੇ ਜੀ ਨੇ ਕਿਹਾ ਵਕਤ ਨੋਟ ਕਰ ਲਓ। ਬਾਪੂ ਜੀ ਨੇ, ਦਿਨੇ ਸਤਿਗੁਰੂ ਜੀ ਨੂੰ ਸੁਪਨਾ ਸੁਣਾਇਆ। ਹੁਕਮ ਹੋਇਆ, ਅੰਮ੍ਰਿਤ ਵੇਲਾ ਹੋਏਗਾ। ਤੀਸਰੇ ਦਿਨ ਤਾਰ ਅਤੇ ਚਿੱਠੀ ਦੋਵੇਂ ਕੱਠੀਆਂ ਹਿੰਦੂ ਚੱਕੋਂ-ਸ੍ਰੀ ਭੈਣੀ ਸਾਹਿਬ ਪੁੱਜ ਗਈਆਂ, ਵਾਰ ਅਤੇ ਵਕਤ ਵਹਿਮੀ ਜੀ ਦੇ ਸੁਪਨੇ ਵਾਲੇ ਸਾਕਾਰ ਹੋ ਗਏ। ਹੁਕਮ ਹੋਇਆ ਪਿੰਡ ਜਾ ਕੇ ਅਖੰਡ ਪਾਠ ਕਰਾ ਦਿਓ। ਅਸੀਂ ਫੇਰ ਕਿਸੇ ਵਕਤ ਆਵਾਂਗੇ।

ਪਿੰਡੋਂ ਪਹਾੜ ਪਾਸੇ, ਪੰਜ ਸੱਤ ਕਿੱਲੇ ਦੂਰ, ਦੇਵਾ ਸਿੰਘ ਸੋਧੀ ਬਿਹੰਗਮ ਨੇ ਆਪਣੀ ਜ਼ਮੀਨ ਵਿਚ ਇਕ ਖੁੱਲ੍ਹਾ ਜਿਹਾ ਡੇਰਾ ਬਣਾਇਆ ਹੋਇਆ ਸੀ, ਜਿਸ ਨੂੰ ਗੁਰਦੁਆਰਾ ਆਖਿਆ ਜਾਣ ਲੱਗ ਪਿਆ। ਜਥੇਦਾਰ ਦੇ ਲੜਕੇ ਦੀ ਖੁਸ਼ੀ ਦਾ ਅਖੰਡ ਪਾਠ ਹੋ ਕੇ ਦੀਵਾਨ ਉਥੇ ਲੱਗਾ ਹੋਇਆ ਸੀ। ਸੰਤ ਅਤਰ ਸਿੰਘ ਜੀ ਦੀਆਂ ਇੰਦ੍ਰ ਮੋਹਣੀਆਂ ਮਸਤੀ ਬਖੇਰੀ ਜਾਂਦੀਆਂ ਸਨ। ਦੋ ਢੋਲਕਾਂ ਇਕ ਵਾਜਾ ਤੇ ਪੰਦਰਾਂ ਸੋਲਾਂ ਛੈਣੇ ਵਜਾਣ ਵਾਲੇ, ਭਾਵ ਜਥਾ ਕੜਮਾਇਆ ਹੋਇਆ ਸੀ। ਸੰਗਤ ਦਾ ਪਾਰਾਵਾਰ ਨਹੀਂ ਸੀ। ਤਾਂ ਹੀ ਪਤਾ ਲੱਗਾ ਇਕ ਪਾਸਿਓਂ ਛੇ ਸੱਤ ਸ਼ਰਾਬੀ, ਡਾਂਗਾਂ ਬਰਛੀਆਂ ਲੈ ਕੇ ਚਾਂਗਰੇ ਮਾਰਦੇ ਹਏ ਜਥਦਾਰ ਜੀ ਦੁਆਲ ਹੋ ਗਏ। ਪਈ ਅਸਾਂ ਨਹੀਂ ਏਥੇ ਕੰਜਰਾਂ ਤੇ ਮੁਸਲਿਆਂ ਵਾਂਗੂੰ ਨੱਚਣ ਦੇਣਾ। ਸੰਤ ਜੀ, ਸਾਜਾਂ ਵਾਲਿਆਂ ਕੋਲੋਂ ਨੱਚਦੇ ਭੁੰਬਰ ਪਾਂਦੇ ਪੰਜਾਹ ਕੁ ਫੁੱਟ ਦੂਰ ਉੱਚੀ ਖੂਹੀ ਦੀ ਮਣ ਤੇ ਜਾ ਕੇ ਪੈਲਾ ਪਾਣ ਲੱਗ ਪੈਂਦੇ। ਤਿੰਨ ਚਾਰ ਜਵਾਨ ਸ਼ਰਾਬੀ ਓਧਰ ਨੂੰ ਹੋ ਗਏ ਕਿ ਸੰਤਾਂ ਨੂੰ ਖੂਹੀ ਵਿਚ ਡੇਗ ਦੇਈਏ, ਦੋ ਜਣੇ ਉਚੇ ਚੜ੍ਹ ਕੇ ਧੱਕਾ ਮਾਰਨ ਲੱਗੇ। ਸੰਤਾਂ ਨੇ ਦੋਵਾਂ ਹੱਥਾਂ ਨਾਲ ਦੋਵਾਂ ਨੂੰ ਕੰਡ ਪਰਨੇ ਮਾਰਿਆ। ਦੋ ਹੋਰ ਕੁੱਦ ਕੇ ਪਏ ਸੰਤਾਂ ਓਹ ਵੀ ਓਵੇਂ ਈ ਪਿਛਾਂ ਪਟਕਾ ਮਾਰੇ। ਮੈਂ ਖੂਹੀ ਨੇੜੇ ਸਾਂਹਵੇਂ ਖੜ੍ਹਾ ਵੇਖ ਰਿਹਾ ਸਾਂ। ਦੋਹ ਦੇ ਮੂੰਹਾਂ ਚੋਂ ਲਹੂ ਦੇ ਫੁਹਾਰੇ ਛੁੱਟ ਪਏ। ਲਗਦਾ ਸੀ ਖੜਤਾਲਾਂ ਸਿਧੀਆਂ ਬੂਥਿਆਂ ਤੇ ਵੱਜੀਆਂ। ਜਿੰਨੇ ਚਿਰ ਨੂੰ ਬਰਛੀਆਂ ਵਾਲੇ ਸੰਤਾਂ ਨੇੜੇ ਢੁੱਕਦੇ, ਪਤਾ ਨਹੀਂ ਕਿਹੜੇ ਵੇਲੇ ਸਾਰਾ ਜਥਾ ਇਕ ਅੰਦਰੋਂ ਟਕੂਏ ਲੈ ਕੇ ਪੈ ਗਿਆ। ਸਾਰੇ ਸ਼ਰਾਬੀ ਢੱਠੇ ਪਏ ਸਨ, ਤੇ ਓਹਨਾਂ ਦੀ ਗਿੱਦੜ ਕੁੱਟ ਹੋ ਰਹੀ ਸੀ। ਹਿੰਦੂ ਚੱਕ-ਸਹਿਸਰੇ-ਰਾਗਮੂਲੇ ਤੱਕ ਦੇ ਬਦਮਾਸ਼ ਜੁੜ ਬਣ ਕੇ ਆਏ ਹੋਏ ਸਨ, ਕਈਆਂ ਦੇ ਦੰਦ ਟੁੱਟ ਗਏ, ਕਈ ਵੱਢੇ ਫੱਟੇ ਗਏ, ਸੰਤਾਂ ਅੱਗੇ ਹਾੜੇ ਪਾਣ, ਸਾਨੂੰ ਛੁਡਾਓ। ਸੰਤਾਂ, ਬਾਪੂ ਜੀ ਤੇ ਜਥੇਦਾਰ ਪਾਠ ਵਾਲੇ ਨੇ, ਮਸੀਂ, ਸੂਫੀਆਂ ਕੋਲੋਂ ਅਮਲੀ ਛੁਡਾਏ। ਬਾਪੂ ਜੀ ਓਸੇ ਵੇਲੇ ਘੋੜੀ ਤੇ ਥਾਣੇ ਚਲੇ ਗਏ ਸਮਾਗਮ ਕਰਨ ਦੀ ਗੱਲ ਪਹਿਲਾਂ ਥਾਣੇ ਦਸੀ ਹੋਈ ਸੀ। ਜਿਹੜਾ ਸ਼ਰਾਬੀ ਟੁੱਟੇ ਦੰਦਾਂ ਤੇ ਵੱਢੀਆਂ ਬਾਹੀਂ ਪਰਚਾ ਦੇਣ ਜਾਏ, ਪੁਲਿਸ ਉਹਨੂੰ ਈ ਅੰਦਰ ਕਰ ਲਵੇ। ਡੀ.ਐਸ.ਪੀ. ਮੌਕਾ ਵੇਖਿਆ, ਮੇਰੀ ਚਸ਼ਮਦੀਦ ਗਵਾਹੀ ਹੋਈ। ਅਫ਼ਸਰ ਨੇ ਕਿਹਾ, ਜਥੇ ਨੂੰ ਵਿਦਿਆ ਕਰ ਦਿਓ। ਬਾਕੀ ਜੋ ਹੋਏਗੀ ਸਾਂਭ ਲਵਾਂਗੇ।

ਇਸ ਡੇਰੇ ਨੂੰ ਪਿੰਡ ਦਾ ਸਾਂਝਾ ਥਾਂ ਸਮਝਿਆ ਜਾਂਦਾ ਸੀ

ਕਿਉਂ ਕੇ ਸੋਧੀ ਦੇਵਾ ਸਿੰਘ, ਤਰ ਕੇ ਨਹਿਰ ਪਾਰ ਕਰਦਾ ਹੋਇਆ ਪਾਰ ਬੋਲ ਚੁੱਕਾ ਸੀ, ਇਸ ਕਾਰਨ ਬਾਪੂ ਜੀ ਨੇ ਪਿੰਡ ਵਾਲੇ ਖੂਹ 'ਤੇ ਜਿਥੇ ਪਹਿਲਾਂ ਹੀ ਸਾਧਾਂ ਦੇ ਰਹਿਣ ਵਾਸਤੇ ਡੇਰਾ ਸਥਾਪਤ ਕੀਤਾ ਹੋਇਆ ਸੀ ਇਕ ਕਮਰਾ ਹੋਰ ਪਾ ਕੇ ਉਹਨੂੰ ਧਰਮਸ਼ਾਲਾ ਕਹਿਣਾ ਸ਼ੁਰੂ ਕਰ ਦਿੱਤਾ। ਬਾਅਦ ਸਤਿਗੁਰਾਂ ਦੇ ਚਰਨ ਪਾਣ ਪਿਛੋਂ ਪੱਕੇ ਤੌਰ 'ਤੇ ਗੁਰਦੁਆਰਾ, ਸਥਾਪਤ ਹੋ ਗਿਆ।

## ਬਹੁਪੱਖੀ ਰੁਝੇਵੇਂ

ਵੱਡੀ ਮਾਲਕੀ ਦੇ ਇਕੱਲੇ ਵਾਰਸ ਵਹਿਮੀ ਜੀ, ਪਹਿਲਾਂ ਪਿੰਡ ਵਿਚ ਇਕਲੌਤੇ ਨਾਮਧਾਰੀ ਸਨ। ਬਾਅਦ ਕਈਆਂ ਨੂੰ ਪ੍ਰੇਰ ਕੇ ਕਈਆਂ ਨੂੰ ਰਿਸ਼ਤੇਦਾਰੀਆਂ ਤੇ ਕਈ ਜ਼ਮੀਨ ਵਾਹੁਣ ਲਈ ਰਿਐਤੀ ਦਰਾਂ ਤੋਂ ਦੇ ਕੇ, ਸਾਥੀ ਬਣਾ ਲਏ। ਫਿਰ ਵੀ ਸ਼ਰਾਬੀ ਜੁੰਡਲੀ ਦਾ ਪਿੰਡ ਵਿਚ ਏਨਾ ਜੋਰ ਸੀ ਕਿ ਮੇਰੇ ਵੇਂਹਦਿਆਂ ਇਕ ਦਿਨ ਵਿਚ ਤਿੰਨ ਵਾਰ ਡਾਂਗਾਂ ਛਵ੍ਹੀਆਂ ਚੱਲੀਆਂ। ਸ਼ਰਾਬੀ ਕਹਿਣ ਅਸਾਂ ਪਿੰਡ ਵਿਚ ਕੂਕਿਆਂ ਨੂੰ ਧਮੱਚੜਾ ਨਹੀਂ ਪਾਣ ਦੇਣਾ। ਕੂਕੇ ਕਹਿਣ ਅਸਾਂ ਤੁਹਾਨੂੰ ਸ਼ਰਾਬ ਪੀ ਕੇ, ਗਲੀਆਂ ਵਿਚ ਕੂਕਾਂ ਨਹੀਂ ਮਾਰਨ ਦੇਣੀਆਂ। ਖਰਚ ਪੱਖੋਂ ਨਾਮਧਾਰੀ ਧੜਾ ਭਾਰਾ ਸੀ। ਬੰਦਿਆਂ ਪੱਖੋਂ ਸ਼ਰਾਬੀ ਬਹੁਤੇ ਰਲ ਜਾਂਦੇ ਸਨ। ਸ਼ਰੀਫ ਕੂਕੇ ਲੜਾਈ ਤੋਂ ਟਾਲਾ ਕਰ ਜਾਂਦੇ। ਦੂਸਰੇ ਪਾਸੇ ਵਾਲੇ, ਕਈਆਂ ਨੂੰ ਘੁੱਟ ਪਿਆ ਕੇ, ਨਾਲ ਤਿਆਰ ਕਰ ਲੈਂਦੇ। ਜਥੇਦਾਰ ਗੁਰਬਚਨ ਸਿੰਘ ਤੇ ਵਹਿਮੀ ਜੀ, ਦੋ ਜਣੇ ਹੀ ਕਈ ਸ਼ਰਾਬੀਆਂ ਤੇ ਭਾਰੂ ਹੋ ਜਾਂਦੇ।

ਇਕ ਪਾਸੇ ਇਹੋ ਜਿਹੇ ਰੁਝੇਵੇਂ, ਦੂਜੇ ਪਾਸੇ, ਗੁੱਜਰਾਂ ਵਾਲੇ ਦੋ ਨੌਜਵਾਨ ਪ੍ਰੇਮੀ ਆਪਸ ਵਿਚ ਵਿਆਹ ਨਾ ਹੁੰਦਾ ਜਾਣ ਕੇ, ਵਕਤ ਮਿਥ ਲਿਆ, ਆਪੋ ਆਪਣੀ ਘਰੀਂ ਦੋਵਾਂ ਜ਼ਹਿਰ ਖਾ ਲਿਆ। 'ਇੱਛੋ 'ਨੂੰ ਮਾਂ ਨੇ ਆਖਿਆ ਤੂੰ ਡੋਲਦੀ ਕਿਵੇਂ ਫਿਰਨੀਏਂ, ਨਾਲੇ ਤੇਰੀ ਜੀਭ ਤੇ ਛਾਲੇ ਕਿਵੇਂ ਪਏ ਹੋਏ ਨੇ ? 'ਇਛੋ' ਨੇ ਦਸ ਦਿੱਤਾ, ਅਸਾਂ ਦੋਵਾਂ ਜ਼ਹਿਰ ਖਾ ਲਿਆ ਹੈ, ਮੈਂ ਤੇ ਹੁਣੇ ਮਰਨ ਵਾਲੀ ਹਾਂ, ਤੁਸੀਂ ਪੂਰਨ, ਦਾ ਪਤਾ ਕਰੋ, ਜੇ ਉਹ ਬਚ ਜਾਏ। ਜਦੋਂ ਪੂਰਨ ਨੂੰ ਪਤਾ ਲੱਗਾ, ਉਹ ਮਰ ਗਈ ਹੈ ਉਹਨੇ ਵੀ ਪੁੜੀ ਮੂੰਹ ਵਿਚ ਪਾ ਲਈ। ਵਹਿਮੀ ਜੀ ਨੇ ਸ਼ਹਿਰ ਜਾ ਕੇ ਪੜਤਾਲ ਕੀਤੀ। ਗੱਲ ਸੱਚੀ ਨਿਕਲੀ, ਤਾਂ 'ਇੱਛੋ-ਪੂਰਨ' ਦਾ ਕਿੱਸਾ ਲਿਖ ਧਰਿਆ। ਲਗਦੇ ਹੱਥ, ਦਿੱਲੀ ਦੇ ਬਾਦਸ਼ਾਹ ਫਿਰੋਜ਼ ਤੁਗ਼ਲਕ ਦੀ ਬੇਟੀ ਸੋਰਠ ਤੇ ਉਹਨਾਂ ਦਾ ਕੂੜਾ ਸੁੱਟਣ ਵਾਲੇ ਬੀਜੇ, ਦੇ ਇਸ਼ਕ ਦਾ ਕਿੱਸਾ, 'ਸੋਰਠ-ਬੀਜਾ' ਦੇ ਨਾਂਅ ਹੇਠ ਲਿਖ ਲਿਆ। ਸੰਨ ਸੰਤਾਲੀ ਬਾਅਦ 'ਪ੍ਰੀਤ ਨਗਰ, ਜਾ ਕੇ ਸ. ਗੁਰਬਖਸ਼ ਸਿੰਘ ਜੀ ਨੂੰ ਸੁਣਾਇਆ, ਸੁਣ ਕੇ ਉਹਨਾਂ ਬੜੇ ਸਨੇਹ ਨਾਲ ਭੂਮਿਕਾ ਲਿਖ ਦਿੱਤੀ।

'ਰੋੜੀ ਸਾਹਿਬ' ਪੂਰਨਮਾਸ਼ੀ ਦਾ ਮੇਲਾ ਹਰ ਮਹੀਨੇ ਲਗਦਾ ਸੀ। ਮੈਂ ਉਥੇ ਗਿਆਂ ਮਿਲਖੀ ਰਾਮ ਦਾ ਲਿਖਿਆ , ਕਿੱਸਾ 'ਸਰਵਣ ਸਪੁੱਤਰ', ਬਾਰਾਂ ਮਾਹ ਖਰੀਦ ਲਿਆਇਆ। ਪੜ੍ਹਿਆ, ਬੜੀ ਵਧੀਆ ਕਵਿਤਾ ਸੀ, ਜਿੰਦੀ ਹਰ ਸਤਰ ਪਿੱਛੇ 'ਪਾਣੀ' ਆਉਂਦਾ ਸੀ, ਜਿਵੇਂ "ਚੇਤਰ ਚਾਹ ਸੇਤੀ ਕਿਹਾ ਮਾਪਿਆਂ ਨੇ, ਪੁੱਤਰ ਸਰਵਣਾਂ ਸਾਨੂੰ ਪਿਲਾ ਪਾਣੀ", ਮੈਂ ਬਾਪੂ ਜੀ ਨੂੰ ਬੇਨਤੀ ਕੀਤੀ ਤੁਸੀਂ ਵੀ ਕੋਈ ਐਹੋ ਜਿਹੀ ਲੰਮੀ ਕਵਿਤਾ ਲਿਖੋ, ਜਿਦ੍ਹੇ ਅੰਤ 'ਪਾਣੀ', ਹੀ ਆਵੇ। ਬਾਪੂ ਜੀ ਨੇ ਥੋੜ੍ਹੇ ਦਿਨਾਂ ਵਿਚ ਹੀ ਇਕ ਦੋ ਇਤਿਹਾਸਿਕ ਗ਼ਲਤ ਫਹਿਮੀਆਂ ਦੀ ਸੋਧ ਕਰਨ ਵਾਲਾ ਕਿੱਸਾ, 'ਸਾਫ਼ ਪਾਣੀ' ਵੱਲੋਂ ਤਰਨ ਸਿੰਘ ਵਹਿਮੀ, ਹਰ ਇਕ ਅੱਖਰ ਤੇ ਇਕ ਬੈਂਤ, ਲਿਖ ਕੇ, ਸੁਣਾ ਦਿੱਤਾ, "ਸੱਸਾ ਸਾਹਿਬਜ਼ਾਦਾ ਜੁਝਾਰ ਸਿੰਘ ਜੀ, ਕਈਆਂ ਲਿਖਿਆ ਮੁੜ ਪੀਣ ਸੀ ਆਇਆ ਪਾਣੀ" ਅਤੇ "ਤੱਤਾ ਤੱਤ ਨਾ ਮੱਤ ਵਿਚਾਰ ਸੱਕੀ, ਛਾਂਗ (ਬੱਕਰ) ਕੋਹ ਲਿਖ ਦਿੱਤਾ ਵਹਾਨ ਪਾਣੀ,

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ 'ਜੱਸ-ਜੀਵਨ', ਸਧਾਰਨ ਜਹੀਆਂ ਕਾਪੀਆਂ ਤੇ, ਧੀਮੀ ਚਾਲ ਤੁਰਨਾ ਸ਼ੁਰੂ ਹੋ ਚੁੱਕਾ ਸੀ। ਸਤਿਗੁਰੂ ਰਾਮ ਸਿੰਘ ਦਾ ਬਿਰਹਾ ਨਾਮਧਾਰੀਆਂ ਦੇ ਰੋਮ ਰੋਮ ਵਿਚ ਰਚਿਆ ਪਿਐ, ਪਰ ਵਹਿਮੀ ਜੀ, ਸਤਿਗੁਰੂ ਪਰਤਾਪ ਜੀ ਦੇ ਵੀ ਓਵੇਂ ਦੇ ਹੀ ਆਸ਼ਕ ਸਨ। ਦੋਵਾਂ ਸਤਿਗੁਰਾਂ ਨੂੰ ਹਾਜ਼ਰ ਤੇ ਵਿਦੇਸ਼ ਗਏ ਨੂੰ ਕਿਵੇਂ ਇਕੋ ਜਿਹਾ ਮਨ ਮਸਤਕ ਵਿਚ ਵਸਾਇਆ ਹੋਇਆ ਨੇ, ਓਹਨਾਂ ਦੇ ਹੀ ਸ਼ਬਦਾਂ ਵਿਚ ਵੇਖੋ :-

ਹੇ ਸੱਚੇ ਪਾਤਸ਼ਾਹੋ। ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਈਸ਼ਵਰ ਰੂਪ, ਉਚਰ ਆਪ ਨੂੰ ਹੀ ਮੰਨ ਕੇ ਮਨ ਦੀ ਧਿਆਨ ਧਾਰਨਾਂ ਧਾਰੀ ਹੈ। ਆਪ ਵਿਚੋਂ ਹੀ ਓਹਨਾਂ ਦਾ ਦਰਸ਼ਨ ਕਰਨ ਹਿਤ ਜਿਚਰ ਓਹ ਬਿਦੇਸ਼ੋਂ ਨਹੀਂ ਆਉਂਦੇ। ਜਿਵੇਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ, 'ਜੈਸੇ ਦਰਪਨ ਬਿਖੇ ਬਦਨ ਬਿਲੋਕੀਅਤ-ਤੈਸੇ ਸਰਗੁਣ ਸਾਖੀ, ਭੂਤ ਗੁਰ ਧਿਆਨ ਹੈ।"

## ਬਾਰਵੀਂ

ਏਸੇ ਸਮੇਂ ਵਹਿਮੀ ਜੀ ਨੇ ਜਥੇਦਾਰ ਗੁਰਬਚਨ ਸਿੰਘ ਹਮਜੋਲੀ ਵਧਾਵਾ ਸਿੰਘ ਮਾਨ ਸਿੰਘ ਆਦਕਾਂ ਨਾਲ ਸਲਾਹ ਕਰ ਕੇ, ' ਬਾਰ੍ਹਵੀਂ, ਮਨਾਣ ਦੀ ਵਿਓਂਤ ਸੋਚੀ। ਬਾਰਵੇਂ ਗੁਰੂ ਦੀ ਯਾਦ ਨੂੰ ਸੱਜਰਿਆਂ ਕਰਨ ਵਾਸਤੇ, ਹਰ ਦੇਸੀ ਮਹੀਨੇ ਦੀ ਬਾਰਾਂ ਤਰੀਕ ਨੂੰ ਇਕੱਠਿਆਂ ਹੋ ਕੇ ਨਾਮ ਸਿਮਰਨ ਤੇ ਸ਼ਬਦ ਬਾਣੀ ਕਰਨਾ। ਫਿਰ ਇਸ ਦਾ ਘੇਰਾ ਚੱਕ ਰਾਮਦਾਸ ਆਦਿ ਕਈ ਪਿੰਡਾਂ ਤੱਕ ਵਧਾ ਲਿਆ। ਇਸ ਦੇ ਪਰਥਾਇ

ਬਾਪੂ ਜੀ ਨੇ ਕਈ 'ਟੱਪੇ' ਵੀ ਰਚੇ, ਜਿਨ੍ਹਾਂ ਨੂੰ ਵਧਾਵਾ ਸਿੰਘ ਗੁਰਬਚਨ ਸੀ ਨੇ ਇਕੱਠਿਆਂ ਸੰਗਤ ਵਿਚ ਖੜ੍ਹੇ ਕੇ ਪੜ੍ਹਨਾ, "ਗੁਰੂ ਬਾਰ੍ਹਵੇਂ ਨਮਿੱਤ ਦੀ ਬਾਰ੍ਹਵੀਂ ਸੰਗਤਾਂ ਮਨਾਂਦੀਆਂ ਨੇ ਰਲ ਕੇ-ਰਲ ਕੇ, ਚੜ੍ਹਿਆ ਚਾ ਨੇ ਹੋਂਦਾ, ਜਾਣਾਂ ਭਲਕੇ"। ਇਥੇ ਬੁੱਢੀ ਮਾੜੀ ਆ ਕੇ ਫਿਰ ਸੰਤ ਮੱਘਰ ਸਿੰਘ ਧਾਰਾ, ਬਾਬਾ ਜਗਤ ਸਿੰਘ ਭਿੱਖੀ, ਗੁਰਦੀਪ ਸਿੰਘ ਵਰਪਾਲ ਆਦਕਾਂ ਨੂੰ ਜੋੜ ਕੇ, ਬਾਰ੍ਹਵੀਂ ਕਦੀ ਕਿਤੇ, ਕਦੀ ਕਿਸੇ ਘਰ ਸ਼ੁਰੂ ਕਰ ਲਈ। ਬਾਪੂ ਜੀ ਤੋਂ ਬਾਅਦ ਹੁਣ ਤੱਕ ਵੀਰ ਬਲੀ ਸਿੰਘ ਨੇ ਕਈ ਹੋਰਨਾਂ ਸਮੇਤ ਇਸ ਦੀ ਨਿਰੰਤਰਤਾ ਨਹੀਂ ਟੁੱਟਣ ਦਿੱਤੀ। ਜੇ ਹੋਰ ਕੋਈ ਮੰਗ ਨਾ ਕਰੇ ਤਾਂ ਅਸੀ ਚਾਰੇ ਭਰਾ ਵਾਰੀ ਨਾਲ ਏਹ ਨਿਯਮ ਨਿਭਾ ਰਹੇ ਹਾਂ।

## ਚਰਾਗ ਦੀਨ

ਹਰ ਸਾਲ ਖਰਬੂਜਿਆਂ ਦਾ ਮੌਸਮ ਔਣ ਤੇ ਬਾਪੂ ਜੀ ਨੇ ਬਾਗ ਵਾਲੇ ਖੂਹ ਤੇ ਵੱਡਾ ਢੇਰ ਲਗਵਾ ਕੇ ਚੌਕੀਦਾਰ ਤੋਂ ਪਿੰਡ ਵਿਚ ਹੋਕਾ ਦੇਣਾ। ਢੇਰ ਕੋਲ ਮੈਨੂੰ ਬਾਬੇ ਵਧਾਵਾ ਸਿੰਘ, (ਸਾਡੇ ਇਲਾਕੇ ਵਿਚ ਬਾਪ ਤੋਂ ਵੱਡੇ ਨੂੰ, ਬਾਬਾ ਕਹਿਣ ਦਾ ਰਿਵਾਜ ਸੀ, ਤਾਇਆ ਨਹੀਂ ਸਨ ਕਹਿੰਦੇ। ਏਹ ਵਧਾਵਾ ਸਿੰਘ ਸੀ ਤੇ ਜਥੇਦਾਰ ਗੁਰਬਚਨ ਸਿੰਘ, ਇਕ ਬਾਪੂ ਜੀ ਤੋਂ ਵੱਡਾ ਇਕ ਛੋਟਾ ਸੀ। ਸਕਾ ਭਰਾ ਕੋਈ ਨਹੀ ਸੀ। ਦੋਵੇਂ ਪਿੰਡ ਦੀ ਬਰਾਦਰੀ ਵਿਚੋਂ ਕੂਕੇ ਬਣਾਏ ਹੋਏ ਸਨ। ਤਿੰਨਾਂ ਦਾ ਪਿਆਰ ਆਪੋ ਵਿਚ ਭਰਾਵਾਂ ਵਰਗਾ ਹੀ ਸੀ) ਜਾਂ ਮਹਿਰ ਚਰਾਗ ਨੂੰ ਬਿਠਾਇਆ ਜਾਂਦਾ। ਸਾਨੂੰ ਪੱਕੀ ਕਰ ਦੇਣੀ ਕਿ ਕੋਈ ਦਾਅ ਲਾ ਕੇ ਦੋ ਵਾਰ ਤੇ ਭਾਵੇਂ ਲੈ ਜਾਏ, ਪਰ ਖਾਲੀ ਕੋਈ ਨਾ ਜਾਇ। ਰਾਹੀ ਪਾਂਧੀ ਨੂੰ ਵੀ ਖਾਲੀ ਨਾ ਜਾਣ ਦੇਣਾ।

ਇਹ 'ਚਰਾਗ ਦੀਨ', ਕਿਲ੍ਹਾ ਮੱਲਾ ਸਿੰਘ ਦਾ ਅਰਾਈ ਸੀ, ਜਿਸ ਨੂੰ 'ਮਹਿਰ ਜੀ' ਆਖ ਕੇ ਬੁਲਾਣ ਦਾ, ਸਾਨੂੰ ਕਰੜਾ ਹੁਕਮ ਸੀ। ਏਹ ਅਰਾਈਂ, ਬਾਪ ਦਾਦੇ ਤੋਂ ਲਗਾਤਾਰ ਸਾਡੀ ਜ਼ਮੀਨ ਕਾਸ਼ਤ ਕਰਦੇ ਆ ਰਹੇ ਸਨ, ਏਹ ਬੜੇ ਇਮਾਨਦਾਰ-ਸਮਝਦਾਰ, ਬੜੇ ਕਾਮੇ ਕਾਸ਼ਤਕਾਰ ਸਨ। ਮੇਰੀ ਸੰਭਾਲ ਵਿਚ, ਇਸ ਨੇ ਪੁੱਤਰ ਫਜ਼ਲ ਹੁਸੈਨ ਸਣੇ ਏਡੀ ਸਿਧੀ ਰਾਲ ਮਾਰਨੀ, ਵਿਚੋਂ ਹਲ ਮੋੜ ਕੇ ਪਾੜਾ ਨਾ ਲੈਣਾ ਪਏ। ਹੱਥ ਵਾਲੇ ਜੰਦਰੇ ਨਾਲ ਦੋਹਾਂ ਏਨੀ ਸਿੱਧੀ ਵੱਟ ਪਾਣੀ, ਰਾਹੇ ਰਾਹ ਕੋਲੋਂ ਲੰਘਣ ਵਾਲਿਆਂ ਵੇਖ ਕੇ ਆਖਣਾ, ਜਿਵੇਂ ਰੱਸੀ ਧਰ ਕੇ ਵੱਟਾਂ ਪਾਈਆਂ ਹੋਣ। ਏਹ ਅਰਾਈਂ ਖੇਤੀ ਕਰਦਿਆਂ ਹਰ ਮੌਸਮ ਦੀ ਸਬਜ਼ੀ ਜ਼ਰੂਰ ਬੀਜਦੇ ਸਨ। ਸਬਜ਼ੀ ਬੀਜਣ ਵਾਲਿਆਂ ਬਾਰੇ ਮਹਿਰ ਚਰਾਗ ਦਾ ਸੁਣਾਇਆ ਇਕ ਟੱਪਾ ਮੈਨੂੰ ਚੇਤੇ ਆ ਰਿਹੈ। ਉਹਨੇ ਆਖਣਾ "ਸਭੇ ਜਾਤੀ ਚੰਗੀਆਂ, ਇਕ ਰੇਡੀ (ਖਰਬੂਜੇ) ਭੰਨ ਬੁਰੇ। ਸੱਜਣ ਆਏ ਮਿਲਣ ਨੂੰ ਇਹ ਵੱਲੀਂ ਛੱਡ ਤੁਰੇ।" ਆਪਣੀ ਜਾਤ ਜਾਂ ਸਭ ਦੇ ਸਬੰਧ ਵਿਚ ਜਿੰਨੀ ਅਸਲੀ ਤੇ ਵਧੀਆ ਗੱਲ ਕੋਈ ਆਪ ਕਰ ਸਕਦਾ ਹੈ ਕੋਈ ਦੂਸਰਾ ਨਹੀਂ ਕਰ ਸਕਦਾ। ਏਸੇ ਤਰ੍ਹਾਂ ਵਹਿਮੀ ਜੀ ਨੇ ਆਪਣੀ ਜੱਟ ਕੌਮ ਬਾਰੇ ਜਿੰਨੇ ਕਰਾਰੇ ਸ਼ੇਅਰ ਲਿਖੇ ਹਨ ਕੋਈ ਦੂਸਰਾ ਨਹੀਂ ਲਿਖ ਸਕਦਾ। ਮੈਂ ਵੀ ਇਕੋ ਸਤਰ ਲਿਖਾਂਗਾ। "ਕਿਸੇ ਸਤੇ ਹੋਏ ਆਖਿਆ ਸੱਚ ਵਹਿਮੀ, ਕਬਰ ਜੱਟ ਦੇ ਕੋਲ ਨਾ ਚਾਹੀਦੀ ਏ"। ਹਾਂ ਤੇ, ਗੱਲ ਹੋ ਰਹੀ ਸੀ ਤਰਕਾਰੀ ਦੀ, ਏਹਨਾਂ ਆਪ ਸਬਜ਼ੀ ਬੀਜਣੀ ਫਿਰ ਉਹਨੂੰ ਵੇਚਣ ਦਾ ਕੰਮ ਵੀ ਆਪੇ ਕਰਨਾ। ਏਸ ਕਰਕੇ ਇਹਨਾਂ ਦਾ ਹੱਥ ਚੰਗਾ ਸੌਖਾ ਰਹਿਣਾ। ਮਹਿਰ ਦੀ ਅਧਖੜ ਘਰ ਵਾਲੀ ਨੇ ਛੋਟੀ ਜਹੀ ਟੋਕਰੀ ਆਪਣੇ ਸਿਰ ਤੇ ਰੱਖ ਲੈਣੀ ਅਤੇ ਇਕ ਵੱਡਾ ਟੋਕਰਾ ਆਪਣੀ ਅੱਤ ਹੁਸੀਨ ਤੇ ਜਵਾਨ ਜਹਾਨ ਨੂੰਹ ਸਾਲ੍ਹਿਆਂ ਦੇ ਸਿਰ 'ਤੇ ਰੱਖ ਕੇ ਪਿੰਡ ਵਿਚ ਵੇਚਣ ਤੁਰ ਪੈਣਾ। ਮਹਿਰੀ ਨੇ ਜਦੋਂ ਟੁਣਕਵੀਂ ਆਵਾਜ਼ ਵਿਚ ਹੋਕਾ ਦੇਣਾ 'ਲੈ ਲੋ ਨੀ ਭੈਣਾਂ ਆਲੂ ਗਾਜਰਾਂ... ਲੰਮੀ ਹੇਕ ਸੁਣ ਕੇ ਸਵਾਣੀਆਂ ਨੇ ਘਰਾਂ ਚੋਂ ਬਾਹਰ ਨਿਕਲ ਪੈਣਾ। ਮਹਿਰੀ ਦੀ ਹੇਕ ਸਾਲ੍ਹਿਆਂ ਦਾ ਹੁਸਨ ਤੇ ਪਿੱਛੇ ਗਲੀਆਂ ਸੁੰਬਰਦਾ ਪਾਪਲੀਨ ਦਾ ਖੜ ਖੜ ਕਰਦਾ ਤਹਿਮਦ, ਘੜੀਆਂ ਪਲਾਂ ਵਿਚ ਕੁੜੀਆਂ ਚਿੜੀਆਂ ਦਾ ਝੁਰਮਟ ਪੈ ਜਾਣਾ। ਉਂਜ ਇਸ ਗਾਹਕੀ ਵਿਕਵਾਲੀ ਵਿਚ, 'ਸਿੰਘ ਜੀ', ਦੇ ਦਬਾ ਕਾਰਨ ਕਿਸੇ ਮਰਦ ਨੂੰ ਨੇੜੇ ਢੁਕਣ ਦੀ ਹਿੰਮਤ ਨਹੀਂ ਸੀ ਪੈਂਦੀ। ਸਾਨੂੰ ਛੋਟਿਆਂ ਨੂੰ ਜਦੋਂ ਅਜੇ ਇਸ਼ਕ ਮੁਸ਼ਕ ਦੀ ਸਮਝ ਨਹੀਂ ਸੀ ਤਾਂ ਵੀ ਸਾਲ੍ਹਿਆਂ ਨੂੰ ਭਾਬੀ ਆਖਣ ਨਾਲ ਮੂੰਹ ਮਿੱਠੇ ਨਾਲ ਭਰ ਜਾਣਾ ਤੇ ਜਦੋਂ ਉਹਨੇ ਅੱਗੋਂ 'ਹਾਂ ਵੇ ਲਾਡਲਿਆ ਦਿਉਰਾ' ਕਹਿ ਦੇਣਾ ਤਾਂ ਨਿਰੇ ਕੰਨ ਹੀ ਨਹੀਂ ਸਾਰਾ ਜਿਸਮ ਮਹਿਕ ਮਹਿਕ ਹੋ ਜਾਣਾ।

## ਗਊਆਂ ਦੇ ਵੈਦ

ਸਾਡੇ ਘਰ ਪੰਜ-ਛੇ ਮੱਝਾਂ ਲਵੇਰੀਆਂ ਹਮੇਸ਼ਾ ਰਹਿੰਦੀਆਂ, ਪਰ ਦੁੱਧ ਮਸਾਂ ਗੁਜਾਰੇ ਜੋਗਾ ਹੀ ਮਿਲਦਾ। ਕਦੇ ਕੋਈ ਬਿਮਾਰ ਹੋ ਗਈ ਜਾਂ ਕਿਸੇ ਦਾ ਕੱਟੀ ਕੱਟਾ ਮਰ ਗਿਆ। ਕੋਈ ਨਾ ਕੋਈ ਵਿਘਨ ਪਿਆ ਰਹਿਣਾ। ਬਾਪੂ ਜੀ ਨੂੰ ਆਲੇ ਦੁਆਲੇ ਦੇ ਕੰਮ ਪਏ ਰਹਿਣੇ। ਅਸੀਂ ਅਜੇ ਅੰਞਾਣੇ ਸਾਂ। ਮਾਲ ਸੰਭਾਲਣ ਦਾ ਜ਼ਿੰਮਾ ਨੌਕਰਾਂ ਦਾ ਹੀ ਸੀ। ਉਂਜ ਵੀ ਮਾਲ ਡੰਗਰ ਬਾਹਰ ਖੂਹ ਤੇ ਹੁੰਦਾ ਸੀ। ਸਾਡੇ ਵੱਲ ਡੰਗਰਾਂ ਦੇ ਪੱਠੇ ਜਾਂ ਗੋਹੇ ਕੂੜੇ ਨੂੰ ਜਨਾਨੀਆਂ ਹੱਥ ਨਹੀਂ ਸਨ ਲਾਂਦੀਆਂ। ਨਾ ਹੀ ਦੁੱਧ ਚੋਂਦੀਆਂ ਸਨ। ਏਸ ਕਰਕੇ ਵੀ ਲਵੇਰੇ ਦੀ ਬਹੁਤਾਤ ਨਾ ਬਣਦੀ।

ਇਕ ਵਾਰ ਸ੍ਰੀ ਭੈਣੀ ਸਾਹਿਬ ਗਿਆਂ ਬਾਪੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਅਰਜ਼ ਕੀਤੀ, "ਦੀਨ ਦਿਆਲ ਜੀ! ਲਵੇਰੀਆਂ ਹੋਂਦਿਆਂ ਵੀ ਲਵੇਰਾ ਥੁੜਿਆ ਰਹਿੰਦਾ ਹੈ। "ਗੋਪਾਲਕ ਸਤਿਗੁਰੂ ਜੀ ਨੇ ਹੁਕਮ ਕੀਤਾ" 'ਮਾਲ ਵਿਚ ਕੋਈ ਗਊ ਨਹੀਂ ਹੋਏਗੀ ਜੋ ਜ਼ਰੂਰ ਚਾਹੀਦੀ ਹੈ ਅਤੇ ਲਵੇਰੀਆਂ ਦੇ ਦਾਰੂ ਦਰਮਲ ਤੇ ਮਸਾਲੇ ਦਾ ਖਾਸ ਖਿਆਲ ਰਖਣਾ ਚਾਹੀਦਾ ਹੈ।"ਅਰਜ਼ ਕੀਤੀ" ਸੱਚੇ ਪਾਤਸ਼ਾਹ! ਚੰਗੀ ਗਊ ਦੀ ਆਪ ਹੀ ਕਿਰਪਾ ਕਰੋ। ਆਮ ਗਊਆਂ ਤਾਂ ਚੋਣ ਵਾਲੇ ਦੇ ਉਤੋਂ ਹੀ ਲੰਘ ਜਾਂਦੀਆਂ ਨੇ।" ਹੁਕਮ ਹੋਇਆ "ਇਥੋਂ ਤਾਂ ਲਿਜਾਣੀ ਤੁਹਾਨੂੰ ਬੜੀ ਮਹਿੰਗੀ ਪਏਗੀ। ਹਾਂ ਸਾਡੀ ਇਕ ਬੜੀ ਚੰਗੀ ਗਦਰੀ ਗਊ ਲਾਹੌਰ ਨੇੜੇ 'ਡੱਲ', ਪਿੰਡ ਦੇ ਝੰਡਾ ਸਿੰਘ ਕੋਲ, ਸਾਂਭਣ ਵਾਸਤੇ ਰਹਿੰਦੀ ਹੈ ਜੋ ਮਹੀਨੇ ਕੁ ਤੱਕ ਸੂਣ ਵਾਲੀ ਹੈ, ਓਹ ਲੈ ਜਾਓ, ਨੇੜੇ ਪਵੇਗੀ।"

ਗੁਰੂ ਕਾ ਹੁਕਮਨਾਮਾ ਲੈ ਕੇ, ਬਾਪੂ ਜੀ, ਡੱਲ ਪਿੰਡੋਂ ਗਾਂ ਲੈ ਕੇ ਤੁਰ ਪਏ। ਰਸਤੇ ਵਿਚ ਇਕ ਦਿਨ ਕਿਤੋਂ ਸੰਧੀਆਂ ਘਰੋਂ ਲੰਗਰ ਛਕਿਆ। ਦੂਸਰੇ ਦਿਨ ਫਲਾਹਾਰ ਕਰ ਕੇ ਤੀਸਰੇ ਸ਼ਾਮ ਨੂੰ ਭੁੱਖੇ ਭਾਣੇ ਘਰ ਆ ਵੜੇ। ਪੈਂਡਾਂ ਭਾਵੇਂ ਦੋ ਦਿਨ ਦਾ ਸੀ ਪਰ ਗਊ ਹੇਠ ਲੇਵਾ ਏਡਾ ਵੱਡਾ ਸੀ ਕਿ ਤੁਰਨਾ ਬਹੁਤ ਮੁਸ਼ਕਿਲ ਸੀ, ਮੋਢਿਆਂ ਤੱਕ ਉਚੀ ਲੰਬੀ ਗਾਂ ਕਿ ਵੇਖਿਆਂ ਭੁੱਖ ਲਹਿੰਦੀ, ਗਿੱਠ ਗਿੱਠ ਦੂਰ ਤੇ ਲੰਮੇ ਚਾਰੇ ਥਣ, ਸੋਹਣਾਂ ਚਕਲੀ ਦਾਰ ਹਵਾਨਾ। ਸੋਅ ਸੁਣ ਕੇ ਦੂਜੇ ਦਿਨ ਜਿਵੇਂ ਸਾਰਾ ਪਿੰਡ ਵੇਖਣ ਢੁੱਕ ਪਿਆ, ਹਰ ਕੋਈ ਆਖੇ ਕਿਤੇ ਲੁਕਾ ਕੇ ਬੰਨ੍ਹ ਦਿਓ। ਕਿਸੇ ਦੀ ਨਜ਼ਰ ਨਾ ਲੱਗ ਜਾਏ। ਦਾਦੀ ਜੀ ਨੇ ਲਾਲ ਮਿਰਚਾਂ, ਕਈ ਵਾਰ ਉਤੋਂ ਦੀ ਵਾਰ ਕੇ ਅੱਗ ਵਿਚ ਸੁੱਟ ਦਿੱਤੀਆਂ। ਵੀਹ ਪੱਚੀ ਦਿਨਾਂ ਬਾਅਦ ਜਦੋਂ ਗਊ ਸੂਈ ਤਾਂ ਜਿਓਰ ਨਾ ਸੁੱਟੇ। ਘਰ ਦੇ ਓਹੜ ਪੋਹੜ ਕਰ ਕੇ ਹਾਰ ਗਏ ਤਾਂ ਸਿਆਲਕੋਟ ਦੇ ਬਾਬੇ ਸੁਧੇ ਚੱਕੀਏ ਨੂੰ ਲਿਆਂਦਾ। ਵੇਖ ਕੇ ਆਖਣ ਲੱਗਾ, "ਇਕ ਹਫ਼ਤਾ ਰੋਜ਼ਾਨਾ ਤਿੰਨ ਚਾਰ ਸੇਰ ਮਾਝੀ ਲੱਸੀ ਵਿਚ, ਸੱਕਰ ਘੋਲ ਕੇ ਪਿਆ ਦਿਓ। ਜਿਓਰ ਸਬੂਤੀ ਨਿਕਲ ਜਾਏਗੀ।" ਪੰਜਵੇਂ ਦਿਨ ਜੇਰ ਸੁੱਟ ਕੇ, ਗਊ ਨੌਂ-ਬਰ-ਨੌਂ ਹੋ ਗਈ। ਵੱਛੇ ਨੂੰ ਪਹਿਲਾਂ ਚੁੰਘਾ ਕੇ, ਦੋਏ ਵੇਲੇ ਬਾਲਟੀ ਭਰ ਕੇ ਦੁੱਧ ਚੋ ਲੈਣਾ। ਇਸੇ ਕਾਰਨ ਬਾਪੂ ਜੀ ਨੂੰ ਡੰਗਰਾਂ ਦੀਆਂ ਦਵਾਈਆਂ ਦਾ ਚੇਟਕ ਲੱਗ ਗਿਆ। ਫਿਰ ਲਧੇਵਾਲੀ ਦੇ ਮੌਲਵੀ ਨੂੰ ਕਈ ਦਿਨ ਪਿੰਡ ਰੱਖਿਆ। ਇਹ ਸਾਡੇ ਇਲਾਕੇ ਵਿਚ ਮਾਲ ਦਾ ਮਸ਼ਹੂਰ ਵੈਦ ਸੀ। ਇਸ ਬਾਦ ਸਾਡੇ ਘਰ ਲਵੇਰੇ ਦੀ ਕਦੀ ਥੁੜ ਨਹੀਂ ਆਈ। ਗਊ ਰੱਖਣ, ਜਾਂ ਧਿਆਨ ਦੇਣ ਕਰਕੇ।

ਸੁੱਧੇ ਚੱਕੀਏ ਬਾਬੇ ਦੇਵਾ ਸਿੰਘ ਨਾਲ ਤਾਂ ਇਸ ਤਰ੍ਹਾਂ ਦਾ ਵਾਹ ਵਧ ਗਿਆ ਕਿ ਓਹ ਆਪਣੇ ਤਿੰਨਾਂ ਈ ਪੁੱਤਰਾਂ ਸਮੇਤ ਡੇਰਾ ਡੰਡਾ ਲੈ ਕੇ ਸਾਡੇ ਕੋਲ ਆ ਗਿਆ। ਓਹਦੇ ਕੋਲ ਦੋ ਜੋੜੀਆਂ ਬਲਦਾਂ ਦੀਆਂ ਇਹੋ ਜਿਹੀਆਂ ਸਨ ਜਿਨ੍ਹਾ ਵਰਗੇ ਬਲਦ ਸਾਰੇ ਸਿਆਲਕੋਟ ਜ਼ਿਲੇ ਵਿਚ ਨਹੀਂ ਸਨ। ਬਾਪੂ ਜੀ ਨੇ ਆਪਣਾ ਇਕ ਖੂਹ, ਤੀਹ ਕਿੱਲਿਆਂ ਵਾਲਾ ਬਾਬੇ ਨੂੰ ਸੌਂਪ ਦਿੱਤਾ। ਇਹ 'ਦੌਲੂਆਣਾ' ਖੂਹ ਸਹਿੰਸਰਾ ਗੁਰਾਇਆ ਵਿਚ ਸੀ। ਸੁੱਧੇ ਚੱਕੀਆ ਏਡਾ ਤਜਰਬੇਕਾਰ ਵੈਦ ਸੀ ਕਿ ਉਸ ਨੂੰ ਅੰਦਰ ਬਿਠਾ ਕੇ ਇਕ ਡੰਗਰ ਨੂੰ ਛੱਪੜ ਚੋਂ ਪਾਣੀ ਪਿਆ ਕੇ, ਦੂਸਰੇ ਨੂੰ ਆਡ ਤੋਂ ਪਿਆ ਕੇ ਉਹਦੇ ਸਾਂਹਵੇ ਲੈ ਔਣਾ ਤਾਂ ਉਸ ਨੇ ਦੱਸ ਦੇਣਾ, ਕਿਸ ਨੇ ਕਿੱਥੋਂ ਪਾਣੀ ਪੀਤਾ ਹੈ। ਬਾਪੂ ਜੀ ਨੇ ਉਸ ਦੀਆਂ ਵੈਦਗੀ ਸਿਆਣਪਾਂ ਬਾਰੇ ਸ੍ਰੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਪਾਤਸ਼ਾਹਾਂ ਨੇ ਗੁੱਜਰਾਂ ਵਾਲੇ ਦੁਸਿਹਰੇ ਦੇ ਮੇਲੇ ਤੇ ਮਿਲ ਕੇ ਪਰਖਿਆ ਤਾਂ ਖੁਸ਼ ਹੋ ਕੇ ਥਾਪੜਾ ਦਿੱਤਾ।

## ਵਹਿਮ ਹੀ ਵਹਿਮ

ਬਾਪੂ ਜੀ ਹਰ ਗੱਲ ਨੂੰ ਵਹਿਮ ਦੀ ਹੱਦ ਤੱਕ ਪੁਚਾ ਕੇ ਹੀ ਦਮ ਲੈਂਦੇ। ਆਪਣੇ ਇਲਾਕੇ ਵਿਚ ਮਾਲ ਦੇ ਵੈਦ ਵਜੋਂ ਮਸ਼ਹੂਰ ਹੋ ਗਏ। ਸਾਡੇ ਪਿੰਡ ਦੇ ਇਕ ਗਰੀਬ ਦੀ ਗਊ ਬੀਮਾਰ ਹੋ ਗਈ। ਵਹਿਮੀ ਜੀ ਨੇ ਵੇਖ ਪਰਖ ਕੇ ਆਖਿਆ ਕਿ ਇਹਨੂੰ ਬੀਮਾਰੀ ਕੋਈ ਨਹੀਂ। ਲਗਦਾ ਏ ਇਹਦੇ ਅੰਦਰ ਕਿਸੇ ਤਰ੍ਹਾਂ ਸੂਈ ਚਲੀ ਗਈ ਹੈ, ਵੇਖ! ਕੰਡ ਤੇ ਮੁੱਕੀ ਮਾਰਿਆਂ ਕਿਵੇਂ ਦੋਹਰੀ ਹੋ ਜਾਂਦੀ ਏ, ਜਾਪਦਾ ਏ ਜਲਦੀ ਮਰ ਜਾਏਗੀ। ਗਾਂ ਮਰਨ ਬਾਅਦ ਜਦੋਂ ਉਹਦਾ ਪੋਸ਼ ਉਤਾਰਿਆ, ਉਚੇਚਾ ਹੱਡਾ ਰੋੜੀ ਵਿਚ ਜਾ ਕੇ ਵੇਖਿਓ ਨੇ, ਠੀਕ ਹੀ ਕੰਡ ਵਿਚੋਂ ਸੂਈ ਨਿਕਲ ਆਈ। ਦੇਸੀ ਸਾਦੀਆਂ ਜਿਹੀਆਂ ਗਿਆਰਾਂ ਚੀਜ਼ਾਂ ਸਨ– ਲੂਣ, ਜਵੈਣ, ਸੌਂਫ, ਸੋਏ, ਵਗੈਰਾ... ਬੀਮਾਰੀ ਦੇ ਹਿਸਾਬ, ਅਦਲ ਬਦਲ ਕੇ ਲਿਖ ਦੇਂਦੇ। ਇਕ ਸਾਵੀ ਜਿਲਦ ਵਾਲੀ ਕਾਪੀ ਤੇ 'ਨੁਸਖੇ' ਲਿਖੇ ਹੋਏ ਸਨ। ਜੱਸ ਜੀਵਨ ਦੀਆਂ ਕੱਚੀਆਂ ਕਾਪੀਆਂ 'ਅੱਖੀਆਂ ਤੇ ਪ੍ਰੇਮ ਅੱਖਰ' ਤੇ ਕੁਝ ਹੋਰ ਛੋਟੇ ਖਰੜੇ, ਸੱਤਵੀਂ ਸੌਣ ਦੀ ਪਿੰਡੋਂ ਤੁਰਨ ਲੱਗਿਆਂ ਬਾਪੂ ਜੀ ਲੈ ਆਏ ਸਨ, ਪਰ ਅਫਸੋਸ ਕਿ ਓਹ ਸਾਵੀ ਕਾਪੀ, ਓਹਨਾਂ ਤੋਂ ਬਾਅਦ ਸਾਨੂੰ ਹੱਥ ਨਹੀਂ ਲੱਗੀ।

ਜਿਹੜੀ ਗੱਲ ਮਨ ਵਿਚ ਬੈਠ ਜਾਣੀ ਪੂਰੀ ਕਰ ਕੇ ਰਹਿਣਾ। ਪਹਿਲਾਂ ਕਵਿਤਾ ਲੇਖ ਕਦੇ ਕਦੇ ਲਿਖਦੇ, ਸ੍ਰੀ ਚੱਕਰਵਰਤੀ ਜੀ ਨਾਲ ਮੇਲ ਹੋਣ ਬਾਅਦ ਲਿਖਣ ਪੜ੍ਹਨ ਵਾਸਤੇ ਸਮਰਪਿਤ ਹੋ ਗਏ। ਰੋੜੀ ਸਾਹਿਬ ਹਰ ਪੂਰਨਮਾਸ਼ੀ ਤੇ ਕਵੀ ਦਰਬਾਰ ਵਿਚ ਕਵਿਤਾ ਪੜ੍ਹਨ ਜਾਣਾ। ਹਰ ਹਫਤੇ

ਕੋਈ ਸੰਤ ਜੀਵਨ ਜਾਂ ਕਵਿਤਾ ਸਤਿਜੁਗ ਨੂੰ ਭੇਜਣੀ। ਲੇਖ ਕਵਿਤਾ ਇਤਿਹਾਸਕ ਜਾਂ ਕਿਸੇ ਪ੍ਰਥਾਇ ਹੀ ਲਿਖਣੇ। ਖ਼ਿਆਲੀ ਪੁਲਾਓ ਨਹੀਂ ਪਕਾਣਾ। ਇਸ ਬਾਰੇ ਇਕ ਸਤਰ ਲਿਖਦੇ ਹਨ "ਬਿਨ ਇਤਿਹਾਸ ਜੋ ਬੋਲਣਾ, ਢੋਲ ਕੇ ਪੋਲ ਸਾਮਾਨ। ਢਕਾ ਬਜੇ, ਬਡ ਸਜੇ, ਸੋ ਖੁਲ੍ਹਾ ਰੂਪ ਹੋਇ ਹਾਨ।"

### ਨਸਰ ਤੇ ਨਜ਼ਮ

ਵਡੇ ਸਾਈਜ਼ ਦੇ ਕਰੀਬ ਦੋ ਹਜ਼ਾਰ ਸਫ਼ੇ ਦੇ, ਛੇ ਹਿੱਸੇ 'ਜੱਸ ਜੀਵਨ' ਵਿਚ, ਨਿੱਜੀ ਜਾਂ ਪਰਿਵਾਰ ਬਾਰੇ ਐਵੇਂ ਨਾਂ ਗਿਣੇਣੀਆਂ ਟੂਕਾਂ ਹਨ, ਇਹਦੇ ਵਿਚ, ਇਕ ਵਾ-ਇਕ ਸਤਰੇ ਇਕ ਪੈਰਾ ਇਕ ਪੰਨਾ ਅਤੇ ਕਈ ਪੰਨਿਆਂ ਦੀਆਂ ਵੀ ਸਾਖੀਆਂ ਹਨ। ਪਰ ਬਾਈ ਚੌਵੀ ਸਾਲ ਦੀ ਉਮਰ ਵਿਚ ਲਿਖੇ, 'ਅੱਖੀਆਂ ਤੇ ਪ੍ਰੇਮ ਅੱਖਰਾਂ', ਵਿਚ ਸੌ ਸੌ-ਡੇਢ ਸੌ ਸਤਰਾਂ ਦੀਆਂ ਇਕੋ ਕਾਫ਼ੀਏ ਵਾਲੀਆਂ ਅਨੇਕਾਂ ਈ ਕਵਿਤਾਵਾਂ ਹਨ। ਜਿਨ੍ਹਾਂ ਵਿਚ ਕਾਫ਼ੀਏ ਦਾ ਦੂਹਰਾਅ ਲੱਭਿਆਂ, ਸ਼ਾਇਦ ਲੱਭ ਜਾਵੇ। ਇੱਕ ਬੈਂਤ ਵਿਚ ਇਕ ਸਾਖੀ, ਇਕ ਵਾਕਿਆ, ਇਕੋ ਕਿੱਸਾ ਬਿਆਨ ਕੀਤਾ ਹੈ। ਵਾਰਿਸ ਨੇ ਹੀਰ ਦੇ ਇਸ਼ਕ ਬਾਰੇ ਬਹੁਤ ਵੱਡੀ ਕਿਤਾਬ ਲਿਖੀ ਹੈ, ਪਰ ਵਹਿਮੀ ਨੇ ਇਕੋ ਬੈਂਤ ਵਿਚ, ਜਿਵੇਂ ਸਮੁੰਦਰ ਕੁੱਜੇ ਵਿਚ ਬੰਦ ਕਰ ਦਿੱਤਾ ਹੈ। ਲਿਖਦੇ ਹਨ :

ਝੱਝਾ-ਝੰਗ ਸਿਆਲਾਂ ਦੀ ਹੀਰ ਜੱਟੀ,<br>
ਰਾਂਝਾ ਚੌਧਰੀ ਤਖ਼ਤ ਹਜ਼ਾਰੇ ਦਾ ਸੀ।<br>
ਤਾਹਨੇ ਭਾਬੀਆਂ ਮਾਰੇ, ਉਦਾਸ ਹੋਇਆ,<br>
ਮੋਇਆ ਮਾਈ ਤੇ ਬਾਪ ਕੁਆਰੇ ਦਾ ਸੀ।

ਇਸ ਤੋਂ ਵੀ ਲੰਬੀ ਇਕ ਹੋਰ ਕਵਿਤਾ ਵੇਖੋ :

ਚ-ਚਿੱਤ ਜੀਹਦਾ ਚਾਹੇ ਕਰੇ ਸੌਦਾ,<br>
ਖਾਹੇ ਕੋਈ ਭਾਵੇਂ ਤਲਬਗਾਰ ਹੋਵੇ।<br>
ਖੁੱਲੀ ਕੁੱਲ ਨੂੰ ਪ੍ਰੇਮ ਦੁਕਾਨ ਸਾਂਝੀ'<br>
ਨਾ ਇਹ ਅਣਮੁੱਲੀ ਨਾ ਹੁਦਾਰ ਹੋਵੇ।

ਵਹਿਮੀ ਜੀ ਤੋਂ ਪਹਿਲਾਂ ਸੋਰਠ-ਬੀਜੇ, ਬਾਰੇ ਕੋਈ ਲਿਖ਼ਤ ਨਹੀਂ ਮਿਲਦੀ। ਸਿੱਖਿਜ਼ਮ ਦੇ ਪ੍ਰਥਮ ਤੇ ਸ਼੍ਰੋਮਣੀ ਵਿਆਖਿਆਕਾਰ ਭਾਈ ਗੁਰਦਾਸ ਜੀ ਵੀ ਸਿਆਣਿਆਂ ਦੀ ਜ਼ਬਾਨੀ ਹੀ ਲਿਖਦੇ ਹਨ—

"ਸੋਰਠ-ਬੀਜਾ ਗਾਵੀਐ ਜੱਸ ਸੁਘੜਾ ਵਾਤੀ"

*ਵੀ. ਪੀ.ਓ. ਬੁਢੀ ਮੈੜੀ*<br>
*(ਰਾਮਪੁਰ) ੧੨੫੧੦੨*<br>
*ਫ਼ੋਨ—੦੧੬੯੮ ੨੮੦੨੬੧*

## ਹੇ ਵਣਜਾਰੇ !

*—ਦਲਬੀਰ ਸਿੰਘ ਤਰਸ*

(੧)

ਹੇ ਵਣਜਾਰੇ! ਸਭ ਨੂੰ ਭਗਤ ਪਿਆਰੇ<br>
ਪ੍ਰਭ ਕੋ ਪਿਤਾ ਬਣਾਏ ਵਾਲੇ, ਸੁੱਖ ਮਾਣ ਗਏ ਸਾਰੇ।

ਬਾਲਪਨ ਵਿੱਚ ਉਂਗਲ ਫੜ ਕੇ, ਆਪੇ ਸੇਧਾਂ ਦੇਵੇ<br>
ਵਡਭਾਗੇ ਹੀ ਰਸ ਮਾਣਦੇ, ਇਹ ਜੋ ਮਿੱਠੜੇ ਮੇਵੇ।

ਵਿੱਚ ਜਵਾਨੀ ਕਾਰ ਕਰਾਵੇ, ਜੋ ਭੀ ਉਸ ਨੂੰ ਭਾਵੇ<br>
ਕਦੇ ਜਤਾਵੇ ਕਦੇ ਹਰਾਵੇ, ਤੀਰ ਰਾਹਾਂ ਤੇ ਪਾਵੇ।

ਢਲ ਜਾਵਣ ਜਾਂ ਸਿਖਰ ਦੁਪਹਿਰਾਂ, ਸੁੱਖ ਦੇਵਣ ਪਰਛਾਵੇਂ<br>
ਗੱਲਾਂ ਕਰਨ ਲੰਘਦੀਆਂ ਪੌਣਾਂ, ਕਦੇ ਢੁੱਕਣ ਨਾ ਉਦਰਾਵੇਂ।

ਜੋ ਸਦਾ ਸਾਜਨ ਦੇ ਸੰਗ ਵੱਸਣ, ਜਗ ਵਿੱਚ ਰਹਿਣ ਨਿਆਰੇ<br>
ਰੱਬ ਨੂੰ ਭਗਤ ਪਿਆਰੇ,<br>
ਜਿਉਂ ਪੂਤ ਪਿਤਾ ਦੇ ਤਾਰੇ,<br>
ਇਹ ਨਾਤੇ ਵਾਰੇ ਵਾਰੇ।

(੨)

ਹੇ ਵਣਜਾਰੇ! ਹਰ ਸਾਜਨ ਹਿਰਦੇ ਕਰੇ<br>
ਜੋ ਉਸ ਦੀ ਸਦ ਸੇਵ ਕਮਾਂਦੇ, ਸਿਰਫ਼ ਉਹਾ ਅਹਿਸਾਸ ਕਰੇ।

ਜੋ ਮਨਮੁਖੀਏ ਮਾਇਆ ਫਾਸੇ, ਆਪੇ ਉਸੇ ਭਲਾਈ ਰੱਖੇ<br>
ਤੁਰੇ ਜਾਣ ਦਏ ਜਿਸ ਦਰ ਜਾਂਦਾ, ਡੂੰਘਾ ਹੋਰ ਧਮਾਈ ਰੱਖੇ।

ਅੰਗ ਸੰਗ ਜੋ ਵਸੇ ਹਜ਼ੂਰ ਬਾਝ ਨੇਤਰੋਂ ਨਜ਼ਰ ਨਾ ਆਵੇ<br>
ਏਕ ਸ਼ਬਦ ਦੇ ਨੇਤਰ ਪਾਏ, ਕਦੇ ਨਜ਼ਰ ਤੋਂ ਦੂਰ ਨਾ ਜਾਵੇ।

ਮਿਹਰਬਾਨ ਮੇਰਾ ਪ੍ਰੀਤਮ ਪਿਆਰਾ, ਆਪ ਆਪੂੰ ਲੜ ਲਾਣੇ ਵਾਲਾ<br>
ਸਤਿਗੁਰ ਦੀ ਬਖਸ਼ੀਸ਼ ਦੁਆਰਾ, ਅੰਮ੍ਰਿਤ ਦਾ ਰਸ ਪਿਆਣੇ ਵਾਲਾ।

ਸੇਵ ਸਾਗਰੋਂ ਮਿਲਦੇ ਮੋਤੀ, ਜਿਸ ਪਾਏ ਉਹ ਵਿਸ਼ਵਾਸ਼ ਕਰੇ<br>
ਜੀਣ ਮਰ ਇੱਕ ਰਾਸ ਕਰੇ,<br>
ਹਰਿ ਸੰਗ ਸਦਾ ਨਿਵਾਸ ਕਰੇ,<br>
ਸਾਰੇ ਬੰਧ ਖਲਾਸ ਕਰੇ।

*—ਸਿਡਨੀ ਅਸਟਰੇਲੀਆ*

# "ਸਤਿਗੁਰ ਦਰਸ਼ਨ"

—*ਭਗਤ ਸਿੰਘ ਕਲਸੀ (ਸਵ:)*

ਸ. ਭਗਤ ਸਿੰਘ ਕਲਸੀ ਜਿਥੇ ਸੁੰਦਰ ਡੀਜ਼ਾਈਨਰ ਅਤੇ ਆਰਕੀਟਕੇਟ ਸਨ ਉਥੇ ਕਲਮ ਅਤੇ ਜ਼ਬਾਨ ਦੇ ਵੀ ਧਨੀ ਸਨ। ਆਪਣੀ ਪੁਰਾਣੀ ਯਾਦ ਨੂੰ ਜਿਵੇਂ ਉਹਨਾਂ ਦੇ ਸ਼ਬਦਾਂ ਦਾ ਜਾਮਾ ਪਹਿਨਾਇਆ ਹੈ ਉਹ ਕਿਸੇ ਚਲ-ਚਿਤਰ ਤੋਂ ਘੱਟ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੁਰਾਣੇ ਸਮਿਆਂ ਦੇ ਜਲੋ ਦਾ ਅੱਜ ਦਾ ਪਾਠਕ ਦਰਸ਼ਨ ਕਰੇਗਾ। —ਸੰਪਾਦਕ

ਸਮਾਂ ਬੀਤ ਗਿਐ ਪਰ ਵਾਕਿਆਂ ਅੱਜ ਵੀ ਤਾਜ਼ਾ ਤੇ ਬਿਲਕੁਲ ਸਪਸ਼ਟ ਦਿਸ ਆਉਂਦਾ ਹੈ।

ਸਿੱਖ ਪਰਵਾਰ ਦਾ ਜੰਮਪਲ ਹੁੰਦਿਆਂ ਨਾਮਧਾਰੀ ਅਕੀਦਤਮੰਦ ਸੱਜਨਾਂ ਨਾਲ ਮੈਨੂੰ ਸਨੇਹ ਸੀ ਕੁਦਰਤੀ, ਭਾਵੇਂ ਮੈਂ ਤੇ ਮੇਰੇ ਸਾਰੇ ਪਰਵ੍ਾਰਕ ਮੈਂਬਰ ਸਿੰਘ ਸਭਾਈ ਸਨ ਪੱਕੇ।

ਨਾਮਧਾਰੀਆਂ ਸਬੰਧੀ ਸਾਡੇ ਸਵਰਗੀ ਮਾਤਾ ਜੀ ਅਕਸਰ ਕਾਫ਼ੀ ਜਾਨਕਾਰੀ ਦੇਂਦੇ ਰਹਿੰਦੇ ਸਨ। ਨਾਮਧਾਰੀ ਗੁਰ ਗੱਦੀ ਤੇ ਹੁਣ "ਬਾਬਾ" ਪਰਤਾਪ ਸਿੰਘ ਜੀ ਸੁਸ਼ੋਭਤ ਹਨ— ਇਹ ਵੀ ਮਾਤਾ ਜੀ ਨੇ ਦੱਸਿਆ ਸੀ।

ਸਤਿਗੁਰੂ ਦਰਸ਼ਨ ਦੀ ਚਾਹ ਨੇ ਤਦ ਤੋਂ ਈ ਮੇਰੇ ਨਿੱਕੇ ਜਹੇ ਮਨ ਨੂੰ ਮਲ ਰੱਖਿਆ ਸੀ। ਜ਼ਿਕਰ ਗੋਚਰਾ ਵਾਕਿਆ ਮੇਰੇ ਹੁਣ ਪਾਕਿਸਤਾਨੀ ਸ਼ਹਿਰ "ਸਨਖੱਤਰੇ" ਦਾ ਹੈ। ਮੈਂ ਓਦੋਂ ਵਰਨੈਕੂਲਰ ਮਿਡਲ ਸਕੂਲ ਦੀ ਤੀਸਰੀ ਜਮਾਤ ਦਾ ਤਾਲਿਬ. ਇਲਮ ਸਾਂ। ਮੇਰਾ ਸਕੂਲ, ਜਿਸਦੀ ਬਿਲਡਿੰਗ ਆਧੁਨਿਕ ਡੀਜ਼ਾਇਨ ਤੇ ਨਵੀਂ, ਸ਼ਹਿਰੋਂ ਬਾਹਰਵਾਰ ਜਰਨੈਲੀ ਸੜਕ ਦੇ ਕਿਨਾਰੇ ਤੇ ਬਣੀ ਸੀ। ਸ਼ਹਿਰ ਦੇ ਦੋ ਗੁਰਦੁਵਾਰੇ ਸਨ— ਸਿੰਘ ਸਭਾ ਤੇ ਨਾਮਧਾਰੀ ਗੁਰਦੁਵਾਰਾ। ਇਹ ਬਿਲਕੁਲ ਕਰੀਬ ਸੀ ਸਕੂਲ ਦੇ ਤੇ ਸ਼ਹਿਰ ਤੋਂ ਹਟਵਾਂ।

ਮੈਂ ਸਕੂਲ ਜਾਂਦਾ ਕਈ ਵਾਰੀ ਨਾਮਧਾਰੀ ਗੁਰਦੁਵਾਰੇ ਮੱਥਾ ਟੇਕਣ ਜਾਇਆ ਕਰਦਾ ਸਾਂ। ਮੇਰਾ ਐਸਾ ਕਰਨਾ ਸਿੱਖੀ ਸ਼ਰਧਾ ਦੇ ਚਿੰਨ੍ਹਆਤਮਕ ਕਰਕੇ ਹੀ ਨਹੀਂ ਸੀ, ਸਗੋਂ ਇਕ ਖ਼ਾਸ ਗੱਲ ਸੀ। ਉਸ ਗੁਰਦਵਾਰੇ ਦੇ ਮੁੱਖ ਪ੍ਰਬੰਧਕ ਭਾਈ ਬੇਲਾ ਸਿੰਘ ਜੀ ਸਨ। ਬੜੇ ਗੁਰਮੁੱਖ, ਪੂਰੇ ਰਹਿਣੀ ਬਹਿਨੀ ਤੇ ਕਰਨੀ ਵਾਲੇ ਸਿੱਖ, ਪਰਉਪਕਾਰੀ, ਦਿਆਲੂ। ਹਲੀਮ ਹੱਦ ਦਰਜੇ ਦੇ ਤੇ ਬਹੁਤ ਹੀ ਨੇਕ ਇਨਸਾਨ। ਵੱਡਾ ਸੱਬਬ ਇਸ ਗੁਰਦਵਾਰੇ ਨਾਲ ਨੇੜੇ ਹੋਣ ਦਾ ਏਹ ਸੀ ਮੇਰਾਂ।

ਆਪਣੇ ਅਸਲੀ ਮਕਸਦ ਨੂੰ ਦੱਸਣ ਤੋਂ ਪਹਿਲਾਂ ਜੀਅ ਚਾਹੁੰਦੈ— ਭਾਈ ਬੇਲਾ ਸਿੰਘ ਜੀ ਹੁਰਾਂ ਦੀ ਨਿਰਮਲ ਨਿਰਮਾਨਤਾ, ਦਿਆਲਤਾ, ਸਖ਼ਾਵਤ ਤੇ ਮਨੁੱਖੀ ਪਿਆਰ ਦਾ ਭੋਰਾ ਭਰ ਜ਼ਿਕਰ ਕਰਾਂ :

ਮੈਂ ਅਕਾਲੀ ਲਹਿਰ, ਜੈਤੋ-ਗੰਗਸਰ ਮੋਰਚੇ ਵਿਚ ਚੌਥੇ ਸ਼ਹੀਦੀ ਜਥੇ ਨਾਲ ਮੋਰਚਾ ਫ਼ਤਿਹ ਹੋ ਜਾਣ ਤੇ ਘਰ ਪਰਤਿਆ ਸਾਂ। ਕਾਫ਼ੀ ਸੁਆਗਤ ਕੀਤਾ ਸੀ ਸ਼ਹਿਰ ਵਾਲਿਆਂ ਤੇ ਮਾਨ ਵੀ। ਭਾਈ ਬੇਲਾ ਸਿੰਘ ਜੀ ਵੀ ਸੁਆਗਤ ਕਰਨ ਵਾਲਿਆਂ ਵਿਚ ਮੋਹਰੀ ਸਨ। ਭਾਵੇਂ ਜ਼ਈਫ (ਬਿਰਧ) ਸਨ, ਪਰ ਤਾਂ ਭੀ ਅਗਲੇ ਦਿਨ ਦੁਪਹਿਰੀਂ ਉਹ ਸਾਡੇ ਘਰ ਮੈਨੂੰ ਮਿਲਣ ਆਏ। ਇਹ ਉਨ੍ਹਾਂ ਦੀ ਦਿਆਲਤਾ ਤੇ ਜ਼ਰਾਨਿਵਾਜ਼ੀ ਸੀ। ਜਦੋਂ ਉਹ ਘਰ ਆਏ ਮੈਂ ਥਕੇਵੇਂ ਕਾਰਨ ਸੁੱਤਾ ਪਿਆ ਸਾਂ। ਮਾਤਾ ਜੀ ਦੱਸਦੇ ਸਨ — ਭਾਈ ਸਾਹਿਬ ਜੀ ਮੰਜੇ ਤੇ ਮੇਰੇ ਪੈਰਾਂ ਵੱਲ ਬਹਿ ਕੇ ਮੈਨੂੰ ਕਿਨਾਂ ਚਿਰ ਪੱਖਾ ਝਲਦੇ ਰਹੇ। ਉਹਨਾਂ ਦੀ ਪਵਿੱਤਰ ਸਬੁੱਧ ਨੇ ਮੈਨੂੰ 'ਜਗਾਣ' ਦੀ ਖੇਚਲ ਜਾਣ, ਜਗਾਇਆ ਨਾ ਤੇ "ਫਿਰ ਮਿਲਾਂਗੇ" ਕਿਹ ਕੇ ਵਾਪਸ ਚਲੇ ਗਏ।

ਇਹ ਮਹਾਂਪੁਰਸ਼ ਮਹੰਤ ਆਤਮਾ ਸਿੰਘ ਜੀ ਸਨਖੱਤਰਵੀ, ਐਡੀਟਰ ਸਤਿਜੁੱਗ ਦੇ ਪਿਤਾ ਜੀ ਸਨ।

ਘਰੋਂ, ਸਕੂਲ ਜਾਣ ਵਾਸਤੇ ਪੱਟੀ ਬਸਤਾ ਸਿਰ ਤੇ ਚੁੱਕ ਇਕ ਦਿਨ ਜਦੋਂ ਮੈਂ ਅੱਧ ਵਿਚ ਪਹੁੰਚਾ ਸਕੂਲ ਦੇ... ਤਾਂ ਦੂਰੋਂ ਡਿੱਠਾ ਮੈਂ — ਕੋਈ ਸੱਤ ਕੁ ਘੋੜ ਸਵ੍ਾਰ ਸਫੈਦ ਬਸਤਰ ਪਹਿਨੀਂ ਬਾਹਰ ਸੜਕ ਵਲ ਆ ਰਹੇ ਹਨ ਗੁਰਦੁਆਰੇ ਚੋਂ। ਮੈਂ ਦੱਸ ਚੁੱਕਾਂ— ਤਦੋਂ ਮੈਂ ਤੀਜੀ ਜਮਾਤ ਦਾ ਵਿਦਿਆਰਥੀ ਸਾਂ। ਮੇਰੇ ਮਾਸੂਮ—ਦਿਲ ਵਿਚ, ਪਤਾ ਨਹੀਂ, ਕੀ ਵਲੇਲ ਆਈ,ਮੈਂ ਦੋਵਾਂ ਹੱਥਾਂ ਨਾਲ ਪੱਟੀ ਬਸਤਾ ਸੰਭਾਲ ਦੌੜਨ ਲੱਗ ਪਿਆ ਘੋੜ ਸਵਾਰਾਂ ਵੱਲ। ਦੌੜਦਿਆਂ ਸਵਾਰਾਂ ਵੱਲ ਧਿਆਨ ਹੋਣ ਕਰਕੇ ਠੇਡਾ ਲੱਗਾ, ਮੈਂ ਡਿੱਗ ਪਿਆ— ਪਰ ਤੁਰਤ ਈ ਉੱਠ ਕੇ ਫੇਰ ਦੌੜਨ ਲੱਗਾ। ਧਿਆਨ ਮੇਰਾ ਚੂੰਕਿ ਸਾਹਮਣੇ ਸੀ ਘੋੜ ਸਵਾਰਾਂ ਵੱਲ, ਵੇਖਿਆ ਘੋੜ ਸਵਾਰ ਜਿੱਥੇ ਸਨ ਉਥੇ ਈ ਰੁਕ ਗਏ। ਇਨੇ ਨੂੰ ਮੈਂ ਭੀ ਕਰੀਬ ਜਾ ਪਹੁੰਚਾ।

ਇਹ ਜ਼ਿਕਰ ਬੜਾ ਅਜੀਬ ਜਾਪੇਗਾ ਜ਼ਰੂਰ, ਪਰ ਹੈ ਬਿਲਕੁਲ ਹਕੀਕਤ। ਸਵਾਰਾਂ ਵਿਚੋਂ ਮੋਹਰੀ ਸਵਾਰ ਦਾ ਘੋੜਾ ਈ ਕੇਵਲ ਮੇਰੀ ਤਰਫ ਮੂੰਹ ਕਰ ਕੇ ਖਲੋਤਾ ਸੀ। ਲੰਮੀ ਧੌਣ, ਰੇਸ਼ਮ ਵਰਗੀ ਕੂਲੀ ਪਲਮਦੀ ਅੱਯਾਲ, ਸੋਹਣੀ ਚੌੜੀ ਬੂਥੀ, ਮੱਥੇ ਚੰਨ, ਪੈਰਾਂ ਨੂੰ ਛੋਂਹਦੀ ਪੂਛ, ਫੁਰ ਫੁਰ ਕਰਦੀਆਂ ਨਾਸਾਂ, ਨੱਚਦੇ ਕਦਮ, ਹੱਥ ਲਾਇਆਂ ਮੈਲਾ ਹੁੰਦਾ ਲਗਦਾ ਸੀ ਚਮਕਦਾ ਬਦਨ।

ਤੇ ਘੋੜੇ ਦੇ ਰੂਪ ਨੂੰ ਹੋਰ ਵੀ ਹੁਸੀਨ ਬਣਾ ਰਖਿਆ ਸੀ ਉਹਦੇ ਸੁਨੱਖੇ ਸਵਾਰ ਨੇ।

ਘੋੜ ਸਵਾਰ ਸਾਰੇ ਹੀ ਫੁਰਤੀਲੇ, ਸਜੀਲੇ ਤੇ ਦੀਦਾਰੀ ਲਗਦੇ ਸਨ, ਪਰ ਇਹਨਾਂ ਦੇ ਸਰਦਾਰ ਦੀ ਛੱਬ ਨਿਰਾਲੀ ਹੀ ਸੀ। ਜਵਾਨੀ ਦਾ ਭਰਪੂਰ ਪ੍ਰਗਟਾਅ, ਸੁੰਦਰਤਾ ਦਾ ਸੰਪੂਰਨ ਪ੍ਰਦਰਸ਼ਨ, ਨੂਰ ਦੀ ਪੁਰਕਸ਼ਸ਼ ਨੂਰਾਨਗੀ, ਚਿਹਰੇ ਦਾ ਮਨਮੋਹਣਾ ਪ੍ਰਭਾਵ, ਭਰਵਾਂ ਤੇ ਸਡੌਲ ਲੰਮਾ ਕੱਦ, ਲੰਮੀਆਂ ਬਾਹਵਾਂ, ਚੌੜੀ ਛਾਤੀ, ਘੋੜੇ ਦੀਆਂ ਰਕਾਬਾਂ 'ਚ ਰੱਖੀਆਂ ਲੰਮੀਆਂ ਲੰਮੀਆਂ ਲੱਤਾਂ, ਚੂੜੀਦਾਰ ਪਜਾਮਾ ਪਹਿਨੀਂ ਤੇ ਪੈਰ ਚਿੱਟੀਆਂ ਜੁਰਾਬਾਂ। ਪੂਰਾ ਹੁਸਨੋ-ਇਸ਼ਕ ਦਾ ਮੁਜੱਸਮਾ ਲਗਦਾ ਸੀ।

ਵੇਖਦਿਆਂ ਈ " ਸੁੱਧ ਕੀ ਨਾ ਸੁੱਧ ਰਹੀ, ਬੁੱਧ ਕੀ ਨਾ ਬੁੱਧ ਰਹੀ, ਮੱਤ ਮੇਂ ਨਾ ਮੱਤ ਹੈ", ਵਾਲੀ ਹਾਲਤ ਹੋ ਗਈ। ਬਜਾਏ ਸਵਾਰ-ਚਰਨਾਂ ਦੇ ਮੈਂ ਘੋੜੇ ਦੇ ਕਦਮਾਂ ਨੂੰ ਹੀ ਸੱਜਦਾ ਕਰੀ ਜਾਵਾਂ। ਨਹੀਂ ਜਾਣਦਾ, ਇਹ ਮਾਸੂਮੀਅਤ ਸੀ ਕਿ ਕੋਈ ਨਸ਼ਾਵਰ ਹਾਲਤ।

ਸਵਾਰਾਂ ਦੇ ਸਰਦਾਰ ਨੇ ਘੋੜੇ ਤੇ ਬੈਠਿਆਂ ਈ ਆਪਣੇ ਸੱਜੇ ਮੁਬਾਰਕ ਹੱਥ ਨਾਲ ਪਿਆਰ-ਇਸ਼ਾਰਾ ਦਿੱਤਾ ਤੇ ਮੁੱਖੜੇ ਚੋਂ ਨਿਕਲੇ ਬੋਲ ਸਨ "ਆਗਿਆ ਦਿਓ ਹੁਣ ਚਲਦੇ ਹਾਂ"। ਮੈਂ ਤਰਸਦੀਆਂ ਅੱਖਾਂ ਨਾਲ ਵੇਂਹਦਾ ਰਿਹਾ ਤੇ ਸਾਰੇ ਸਵਾਰ ਘੋੜੇ ਦੌੜਾਅ ਓਹ ਗਏ, ਓਹ ਗਏ, ਓਹ ਗਏ।

ਮੈਂ, ਅਵਾਕ ਉਥੇ ਦਾ ਉਥੇ ਖਲੋਤਾ ਸਾਂ ਕਿ ਮੇਰੇ ਮੋਢੇ ਉੱਤੇ ਬਜ਼ੁਰਗ— ਭਾਈ ਬੇਲਾ ਸਿੰਘ ਜੀ ਦਾ ਕੋਮਲ ਹੱਥ ਸੀ। ਉਹ ਕਹਿ ਰਹੇ ਸਨ :"..... ਸਿੰਘਾ ਏਹੀ ਸਨ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ।"

ਹੈਰਾਨ ਸਾਂ, ਮਾਤਾ ਜੀ ਤਾਂ ਦੱਸਦੇ ਸਨ "ਬਾਬਾ ਪ੍ਰਤਾਪ ਸਿੰਘ ਜੀ" ਪਰ ਏਹ ਤਾਂ "ਬਾਬਾ" ਨਹੀਂ,ਇਹਨਾਂ ਉੱਤੇ ਤਾਂ ਜਵਾਨੀ ਸਦਕੇ ਜਾ ਰਹੀ ਹੈ।

ਇਹ ਸੁਹਾਵਨਾ ਦ੍ਰਿਸ਼ ਮੈਨੂੰ ਮੇਰੇ ਨੈਣਾਂ ਨੇ ਦਰਸਾਇਆ ਸੀ, ਮੇਰੀ ਜ਼ੁਬਾਨ ਚੋਂ ਨਿਕਲਿਆ :

ਆਈ ਹੈ ਉਨ ਕੇ ਚਾਂਦ ਸੇ ਚਰਨੋਂ ਕੋ ਚੂੰਮ ਕੇ।
ਜੀ ਚਾਹਤਾ ਹੈ ਚੂੰਮ ਲੂੰ ਆਪਣੀਂ ਨਜ਼ਰ ਕੋ ਮੈਂ।

ਇਸ ਤੋਂ ਬਾਅਦ ਜਦੋਂ ਵੀ ਤਾ-ਹਯਾਤ ਸਤਿਗੁਰੂ ਦਰਸ਼ਨਾਂ ਦਾ ਮੌਕਾ ਮਿਲਿਆ ਮੈਨੂੰ, ਭਾਵੇਂ ਜਵਾਨੀ ਤੋਂ ਬੁਢਾਪਾ ਆ ਗਿਆ— ਤਾਂ ਪਹਿਲੀ ਵਾਰੀ ਤੱਕਿਆ ਦਰਸ਼ਨ ਹੀ ਮੈਂ ਹਮੇਸ਼ਾ ਵੇਖਿਆ। ਹੋਰ ਵੀ ਹੈਰਾਨੀ— ਹੁਣ ਭੀ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਹੁਰਾਂ ਦੀ ਹਜ਼ੂਰੀ ਵਿਚ ਕਦੇ ਕਦਮ-ਬੋਸੀ ਦੀ ਨੇੜਤਾ ਮਿਲਦੀ ਹੈ, ਤਾਂ ਸਚਾਈ ਹੈ ਬਿਲਾ ਮੁਬਾਲਗਾ, ਹੂ-ਬਹੂ, ਸਤਿਗੁਰੂ ਪਰਤਾਪ ਸਿੰਘ ਜੀ ਹੀ ਦਿੱਸ ਆਉਂਦੇ ਹਨ।

ਡਰਦਾ ਹਾਂ— ਐਸਾ ਕਹਿ ਕੇ ਕੋਈ ਗੁਸਤਾਖੀ ਨਾ ਕਰਦਾ ਹੋਵਾਂ! ਪਰ ਗੱਲ ਏਥੇ ਈ ਨਹੀਂ ਮੁੱਕਦੀ, ਯਕੀਨ ਜਾਨਣਾ— ਮੈਂ ਜਦੋਂ ਚਾਹਵਾਂ, ਤੇ ਜਿਥੇ ਵੀ ਜਿਸ ਪੋਜ਼ੀਸ਼ਨ ਵਿਚ ਹੋਵਾਂ ਸਤਿਗੁਰੂ ਜੀ ਦੇ ਦਰਸ਼ਨ-ਕਰ ਲੈਂਦਾ ਹਾਂ— ਕਿਉਂਕਿ

"ਦਿਲ ਕੇ ਆਈਨੇ ਮੇਂ ਹੈ ਤਸਵੀਰੇ ਯਾਰ।
ਜਬ ਜ਼ਰਾ ਗਰਦਨ ਝੁਕਾਈ, ਦੇਖ ਲੀ।"

ਮੇਰੀ ਜ਼ਿੰਦਗੀ ਦਾ ਅਧਾਰ ਹੀ 'ਸਤਿਗੁਰ ਦਰਸ਼ਨ' ਹੈ।

## ਗੀਤ

*—ਸੁਰਜੀਤ ਸਿੰਘ ਅਮਰ*

ਕਿਉਂ ਤੂੰ ਨੈਣਾਂ 'ਚੋਂ ਵਹਾਵੇਂ ਪਈ ਨੀਰ ਨਾਨਕੀ।
ਤੇਰੇ ਘਰ ਆਇਆ ਤੇਰਾ ਸੁਹਣਾ ਵੀਰ ਨਾਨਕੀ।

ਬੜੀ ਦੂਰ ਤੋਂ ਇਹ ਚੱਲ ਕੇ ਹੈ ਆਇਆ ਤੇਰੇ ਕੋਲ।
ਬਾਹਰ ਵਾਜਾਂ ਪਿਆ ਦੇਵੇ ਛੇਤੀ ਬੂਹਾ ਆ ਕੇ ਖੋਲ।
ਜੀਹਦੀ ਯਾਦ 'ਚ, ਤੂੰ ਹੋਈ ਦਿਲਗੀਰ ਨਾਨਕੀ।
ਤੇਰੇ ਘਰ ਆਇਆ.....

ਚਿਰਾਂ ਪਿੱਛੋਂ ਅੱਜ ਪੈਰ ਏਥੇ ਪਾਏ ਏਸ ਨੇ।
ਸਾਡੀ ਨਗਰੀ ਨੂੰ ਭਾਗ ਆ ਕੇ ਲਾਏ ਏਸ ਨੇ।
ਜਾਗ ਪਈ ਸਾਡੀ ਸੁੱਤੀ ਤਕਦੀਰ ਨਾਨਕੀ।
ਤੇਰੇ ਘਰ ਆਇਆ.....

ਤੇਰੇ ਵਾਂਗਰਾ ਹੀ ਜਿਹੜਾ ਇਹਨੂੰ ਯਾਦ ਕਰਦੈ।
ਆ ਕੇ ਪੂਰੀ ਉਹਦੇ ਦਿਲ ਦੀ ਮੁਰਾਦ ਕਰਦੈ।
ਜਾਣੀ ਜਾਣ ਇਹ ਤਾਂ ਪੀਰਾਂ ਦਾ ਏ ਪੀਰ ਨਾਨਕੀ।
ਤੇਰੇ ਘਰ ਆਇਆ....

ਨੀ ਇਹ ਲਾਲੋ ਜਹੇ ਗਰੀਬਾਂ ਤਾਈਂ ਕਰਦਾ ਏ ਪਿਆਰ।
ਤਾਹੀਓਂ ਪੂਜਦਾ ਪਿਆ ਏ ਇਹਨੂੰ ਸਾਰਾ ਸੰਸਾਰ।
ਇਹ ਤਾਂ ਹਸਤੀ ਹੈ ਕੋਈ ਬੇਨਜ਼ੀਰ ਨਾਨਕੀ।
ਤੇਰੇ ਘਰ ਆਇਆ....

ਅਸੀਂ ਪਾਪੀਆਂ ਤੇ ਕੀਤਾ ਆ ਕੇ ਇਹਨੇ ਉਪਕਾਰ।
ਆ ਨੀ ਰਜ ਰਜ ਕਰ ਲਈਏ ਏਸ ਦਾ ਦੀਦਾਰ।
ਸੱਚੇ ਰਬ ਦੀ ਇਹ ਜਾਪੇ ਤਸਵੀਰ ਨਾਨਕੀ।
ਤੇਰੇ ਘਰ ਆਇਆ ਤੇਰਾ ਸੁਹਣਾ ਵੀਰ ਨਾਨਕੀ।

*੧੩੦-ਸਰਾਭਾ ਨਗਰ,*
*ਹੁਸ਼ਿਆਰਪੁਰ ਰੋਡ, ਜਲੰਧਰ-੪*

# ਮੇਰੇ ਹਿੱਸੇ ਆਈਆਂ ਯਾਦਾਂ 'ਚੋਂ ਕੁਝ

*—ਜਗਦੀਸ਼ ਸਿੰਘ ਵਰਿਆਮ*

ਭਾਪਾ ਪ੍ਰੀਤਮ ਸਿੰਘ ਜੀ ਨਮਿਤ ਵੱਡੇ ਵੱਡੇ ਸਾਹਿਤ ਕਲਾਕਾਰਾਂ ਨੇ ਜੋ ਲਿਖਿਆ ਹੈ ਉਹ ਅਮ੍ਰਿਤ ਵਰਗਾ ਰਸ ਦਿੰਦਾ ਹੈ। ਮੈਂ ਤਾਂ ਭਾਪਾ ਜੀ ਦੇ ਵਿਗੋਚੇ ਵਿਚ ਉਹਨਾਂ ਦੀਆਂ ਕੁਝ ਅੰਤਰ ਮਨ ਵਿਚ ਵਸੀਆਂ ਯਾਦਾਂ ਚੋਂ ਕੁਝ ਸਾਂਝੀਆਂ ਕਰਨ ਦਾ ਜਤਨ ਕਰਨ ਲਗਾ ਹਾਂ।

ਭਾਪਾ ਪ੍ਰੀਤਮ ਸਿੰਘ ਨੂੰ ਪਤਾ ਨਹੀਂ 'ਭਾਪਾ' ਕਿਉਂ ਆਖਦੇ ਸਨ। 'ਭਾਪਾ' ਪੋਠੋਹਾਰ, ਰਾਵਲਪਿੰਡੀ ਦੇ ਇਲਾਕੇ ਵਿਚ ਭਰਾ ਨੂੰ ਕਹਿੰਦੇ ਸਨ। ਵੈਸੇ ਉਹ ਭਰਾ ਦਾ ਫਰਜ਼ ਹਰ ਇਕ ਨਾਲ ਨਿਭਾਉਂਦੇ ਹੀ ਸਨ, -ਇਸ ਵਾਸਤੇ ਕਹਾਂ ਗੇ ਅਸੀਂ ਵੀ ਭਾਪਾ ਜੀ ਹੀ।... ਉਂਝ ਉਹ ਰਾਵੀ ਤੋਂ ਪੱਛਮ ਵੱਲ ਨਾਰੋਵਾਲ ਤਹਿਸੀਲ (ਅੱਜ ਕਲ ਜ਼ਿਲ੍ਹਾ) ਦੇ ਪਿੰਡ ਤਲਵੰਡੀ ਭਿੰਡਰਾਂ ਦੇ ਸਨ। ਨਵਯੁਗ ਦਾ ਨਾਮ ਤਾਂ ਕਾਲਜ ਦੇ ਦਿਨਾਂ ਵਿਚ ਹੀ ਸੁਣਿਆਂ ਸੀ। ਲਾਇਬ੍ਰੇਰੀ ਵਿਚੋਂ ਲਈਆਂ ਕਈ ਪੁਸਤਕਾਂ ਤੇ ਇਹ ਛਪਿਆ ਹੁੰਦਾ ਸੀ। ਸੰਨ ੧੯੭੧-੭੨ ਵਿਚ ਨਾਮਧਾਰੀ ਸੰਸਾਰ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਦੀ 'ਪ੍ਰਦੇਸ ਗਵਨ', ਸ਼ਤਾਬਦੀ ਮਨਾਈ। ਇਸ ਸਿਲਸਲੇ ਵਿਚ ਇਕ ਮਾਸਕ ਪਰਚਾ ਦਿੱਲੀ ਤੋਂ ਕਢਿਆ ਗਿਆ 'ਸ਼ਤਾਬਦੀ ਨਿਊਜ਼''। ਇਹਦੇ ਵਿਚ ਥਾਈਲੈਂਡ ਵਿਚ ਹੋਏ ਸਮਾਗਮ ਦੀਆਂ ਤਸਵੀਰਾਂ ਛੱਪੀਆਂ। ਡਾ. ਅਮਰ ਭਾਰਤੀ ਵਲੋਂ ਸੰਪਾਦਿਤ ਇਕ ਵਿਸ਼ੇਸ਼ ਅੰਕ ਵਿਚ ਬਹੁਤ ਰੋਚਕ ਯਾਤਰਾ ਪ੍ਰਸੰਗ ਛੱਪਿਆ। ਸ. ਪ੍ਰੀਤਮ ਸਿੰਘ ਨਵਯੁਗ ਬਾਰੇ ਇਸ ਵਿਚ ਵਧੀਆ ਬਿਰਤਾਂਤ ਵੀ ਸੀ ਅਤੇ ਉਹਨਾਂ ਦੀ ਨਹਿਰੂ ਜੈਕਟ ਵਾਲੀ ਯਾਤਰਾ ਸਮੇਂ ਦੀ ਤਸਵੀਰ ਵੀ ਸੀ। ਜੇ ਇਹਨੂੰ ਹੀ ਅੱਖਰੀ ਪਹਿਚਾਣ ਕਹਿ ਲਵਾਂ ਤਾ ਲਗਦਾ ਹੈ ਠੀਕ ਹੀ ਹੈ।

ਸੰਨ ੧੯੬੫ ਅਤੇ ੧੯੭੧ ਦੀਆਂ ਹਿੰਦ-ਪਾਕ ਜੰਗਾਂ ਵੇਲੇ ਮੈਂ ਜੰਮੂ ਵਿਚ ਹੀ ਸਾਂ। ਸਾਡੇ ਬੰਦਿਆਂ ਦੀਆ ਉਥੇ ਦੋ ਗੰਨ-ਫੈਕਟਰੀਆਂ ਹਨ। ਇਹਨਾਂ ਦਾ ਵਾਹ ਜੰਮੂ-ਕਸ਼ਮੀਰ ਦੇ ਹੋਮ ਡਿਪਾਰਟਮੈਂਟ ਨਾਲ ਪਿਆ ਹੀ ਰਹਿੰਦਾ ਹੈ। ਮੈਂ ਵੀ ਇਸ ਸੰਬੰਧ ਵਿਚ ਸ੍ਰੀ ਨਗਰ ਜਾਂਦਾ ਰਿਹਾ ਹਾਂ। ਸੰਨ ੭੧ ਦੀ ਜੰਗ ਬਾਦ ਗਰਮੀਆਂ ਵਿਚ ਮੈਨੂੰ ਇਕੱਲੇ ਨੂੰ ਸ੍ਰੀ ਨਗਰ ਜਾਣਾ ਪਿਆ। ਉਥੇ ਬਸ ਤੋਂ ਉਤਰਦਿਆਂ ਹੀ 'ਇਕ ਹੋਟਲ ਵਾਲੇ' ਨੇ ਮੇਰਾ ਬੈਗ ਚੁਕਿਆ ਤੇ ਤੁਰਦਾ ਤੁਰਦਾ ਜੇਹਲਮ ਦਰਿਆ ਦੇ ਕੰਢੇ ਲੈ ਗਿਆ। ਮੈਂ ਘਬਰਾ ਗਿਆ ਕਿ ਇਹ ਤਾਂ ਦਰਿਆ ਵਿਚ ਤਰਦੇ ਹਾਊਸ ਬੋਟ ਤੇ ਲੈ ਆਇਆ ਹੈ। ਉਦੋਂ ਲੜਾਈ ਭਾਵੇਂ ਖਤਮ ਹੋ ਚੁੱਕੀ ਸੀ ਪਰ ਇਸਦਾ ਸਾਇਆ ਕਾਇਮ ਸੀ। ਇਸ ਕਰਕੇ ਕਸ਼ਮੀਰ ਵਿਚ ਯਾਤਰੂ ਨਹੀਂ ਸਨ ਗਏ। ਸੁੰਨ ਮ ਸੁੰਨੇ ਹਾਊਸ ਬੋਟ ਵਿਚ ਜਾਣ ਤੇ ਮੈਂ ਤ੍ਰਹਿ ਗਿਆ। ਪਰ ਉਹ ਹਾਊਸ ਬਟ ਵਾਲਾ ਮਹਿਮੂਦ ਖਹਿੜੇ ਪੈ ਗਿਆ ਅਤੇ ਉਹਨੇ ਮੇਰਾ ਨਾ ਠਹਿਰਨਾ ਤਾਂ ਮੰਜ਼ੂਰ ਕਰ ਲਿਆ ਪਰ ਇਸ ਸ਼ਰਤ ਤੇ ਕਿ ਮੈਂ ਇਕ ਵਾਰ ਉਹਦੇ ਹਾਊਸ ਬੋਟ ਨੂੰ ਵੇਖ ਜ਼ਰੂਰ ਲਵਾਂ ''ਫਿਰ ਆਪ ਕੀ ਮਰਜ਼ੀ ਜੈਸੇ ਚਾਹੇ ਕਰੇਂ। ਜਹਾਂ ਜਾਣਾ ਹੋ ਜਾਏਂ'' ਦੀ ਆਫਰ ਸੀ। ਇਥੇ ਹੀ ਮੈਂ ਸ਼ਹਿ ਮਾਤ ਖਾ ਗਿਆ। ਉਸ ਦਾ ਪੰਜ ਸਿਤਾਰਾ ਹੋਟਲ ਵਾਂਗ ਸਜਾਇਆ ਹਾਊਸ ਬੋਟ ਅਤੇ ਸਾਰੀਆਂ ਸੁਵਿਧਾਵਾਂ ਵੇਖ ਕੇ ਮੇਰੇ ਮੰਨ ਨੇ ਅੰਦਰਲੇ ਭੈ ਦੇ ਬਾਵਜੂਦ ਰਿਸਕ ਲੈਣਾ ਮਨਜ਼ੂਰ ਕਰ ਲਿਆ। ਮਹਿਮੂਦ ਦੀਆਂ ਮਿਠੀਆਂ ਗਲਾਂ ਨੇ ਦਿਲ ਲਾ ਲਿਆ।

ਕੁਝ ਦੇਰ ਬਾਦ ਉਹ ਹੋਰ ਜਥਾ ਲੈ ਆਇਆ। ਇਹ ਬੰਦੇ ਆਪਣੇ ਆਪਣੇ ਲੱਗੇ। ਉਹ ਹੀ ਤਸਵੀਰ ਵਾਲੀ ਜੈਕਟ ਉਹ ਹੀ ਚਿਟੀ ਪੱਗ ਅਤੇ ਚੂੜੀਦਾਰ ਪਜਾਮਾ ਵਾਲੇ ਪਤਲੇ ਜਿਹੇ ਸਰਦਾਰ ਜੀ ਨਾਲ ਉਹਨਾ ਦਾ ਪਰਿਵਾਰ ਪਤਨੀ ਅਤੇ ਧੀ ਅਤੇ ਨਾਲ ਇਕ ਹੋਰ ਪਤਲਾ ਜਿਹਾ ਸਰਦਾਰ ਸੀ। ਅਸੀਂ ਕਾਫੀ ਦੇਰ ਗਲੀ ਲੱਗੇ ਰਹੇ। ਜਦੋਂ ਘੁਲ ਮਿਲ ਗਏ ਤਾਂ ਮੈਂ ਪੁਛਿਆ ਤੁਸੀਂ ਕਿਥੋਂ ਆਏ ਹੋ ? ਜੀ ਅਸੀਂ ਦਿੱਲੀ ਤੋਂ ਆਏ ਹਾਂ... ਚਾਂਦਨੀ ਚੋਕ ਵਿਚ ਸਾਡੀ ਪ੍ਰੈਸ ਹੈ। ਕਿਹੜੀ ? ਨਵਯੁਗ ਪ੍ਰੈਸ। ਓਹੋ ਅਛਾ ਤੁਸੀਂ ਸ. ਪ੍ਰੀਤਮ ਸਿੰਘ ਹੋ। ਥਾਈਲੈਂਡ ਤੋਂ ਕਦੋਂ ਆਏ ? ਨਾਲ ਦੇ ਸਰਦਾਰ ਜੀ ਨੇ ਕਿਹਾ ਕਿ ਲਓ ਜੀ ਤੁਹਾਡੀ ਤਾਂ ਵਾਕਫੀ ਨਿਕਲ ਆਈ। ਇਹ ਸੀ ਭਾਪਾ ਪ੍ਰੀਤਮ ਸਿੰਘ ਜੀ ਨਾਲ ਪ੍ਰਤੱਖ ਦਰਸ਼ਨਾਂ ਵਾਲੀ ਪਹਿਲੀ ਮਿਲਣੀ।

ਹਾਊਸ ਬੋਟ ਵਾਲਾ ਮਹਿਮੂਦ ਬੜਾ ਹੀ ਪਿਆਰਾ, ਬਲਕਿ ਹਰਮਨ ਪਿਆਰਾ ਮੁੰਡਾ ਸੀ। ਆਪਣੇ ਘਰ ਦੇ ਮੈਂਬਰਾਂ ਵਾਂਗ ਸੇਵਾ ਕਰਦਾ ਸੀ। ਬਾਜ਼ਾਰ ਦਾ ਕੰਮ ਵੀ ਕਰ ਆਉਂਦਾ। ਸਾਡਾ ਜੀ ਲਗ ਗਿਆ ਸੀ। ਸਵੇਰੇ ਮੈਂ ਦੂਜੇ ਸਰਦਾਰ ਜੀ ਨੂੰ ਨਾਂਅ ਪਤਾ ਪੁਛਿਆ। ਅਖੇ ਮੇਰਾ ਨਾਂਅ ਪਿਆਰਾ ਸਿੰਘ ਦਾਤਾ ਹੈ। ਓਹੋ! ਤੁਸੀਂ ਤਾਂ ਸਾਹਿਤਕਾਰ ਹੋ' ਮੈਂ ਹੈਰਾਨ ਵੀ ਸੀ ਅਤੇ ਖੁਸ਼ ਵੀ। ਸਾਡਾ ਝਟ ਪ੍ਰੋਗਰਾਮ ਬਣ ਗਿਆ। ਮੈਂ ਤਾਂ ਦਿਹਾੜੀ ਸਕੱਤਰੇਤ ਵਿਚ ਲਾਉਣੀ ਸੀ। ਛਪੇ ਲਿਖੇ, ਬਣੇ ਬਣਾਏ ਫਾਰਮ ਦੇਣੇ ਸਨ ਅਤੇ ਗੰਨਾਂ (ਬੰਦੂਕਾਂ) ਬਾਹਰ ਭੇਜਣ ਵਾਸਤੇ ਟੀ.ਐਲ (ਟਰਾਂਸਪੋਰਟ ਲਾਈਸੈਂਸ) ਲੈਣੇ ਸਨ। ਰਿਸ਼ਵਤ ਸਮੇਤ ਸਾਰਾ ਕੁਝ ਨਿਸਚਿਤ ਸੀ ਅਤੇ ਇਹ ਕੰਮ ਮੈਂ ਮੁਕਾ ਕੇ ਵਿਹਲਾ ਸਾਂ। ਅਗਲੇ ਦਿਨ ਭਾਵ ਤੀਸਰੇ ਦਿਨ ਭਾਪਾ ਪ੍ਰੀਤਮ ਸਿੰਘ ਜੀ ਨੇ ਪਰਿਵਾਰ ਸਮੇਤ ਜਹਾਜ਼ ਫੜ ਕੇ ਦਿੱਲੀ ਚਲੇ ਜਾਣਾ ਸੀ ਅਤੇ ਦਾਤਾ ਜੀ ਨੇ ਮੈਨੂੰ ਗੁਲਮਰਗ, ਟੰਗ ਮਰਗ, ਖਿਲਨ ਮਰਗ ਜਾ ਕੇ ਬਰਫਾਂ ਤੇ ਤਿਲਕਣ ਲਈ

ਫੇਰ ਲਿਆ। ਸਾਰੀ ਦਿਹਾੜੀ ਅਸੀਂ ਕਦੇ ਖੱਚਰਾਂ ਤੇ ਕਦੇ ਪੈਦਲ ਅਤੇ ਬਸਾਂ ਤੇ ਮੀਂਹ ਵਿਚ ਚੰਗੀ ਤਰ੍ਹਾਂ ਭਿੱਝ ਕੇ ਸਰਦੀ ਨਾਲ ਠੁਰ ਠੁਰ ਕਰਦੇ ਵਾਪਸ ਆਏ ਤਾਂ ਮਹਿਮੂਦ ਨੇ ਸਾਨੂੰ ਗਰਮ ਕੋਟੀਆਂ ਪਾਉਣ ਨੂੰ ਦਿੱਤੀਆਂ। ਰਾਤ ਨੂੰ ਮੁੜ ਰੌਣਕਾਂ ਲਗ ਗਈਆਂ। ਭਾਪਾ ਜੀ ਪਰਿਵਾਰ ਮੁੜ ਹਾਊਸ ਬੋਟ ਤੇ ਆ ਗਿਆ। ਉਹਨਾਂ ਦਾ ਜਹਾਜ਼ ਮੌਸਮ ਦੀ ਖਰਾਬੀ ਕਰ ਕੇ ਜਾ ਨਹੀਂ ਸੀ ਸਕਿਆ ਅਤੇ ਉਹਨਾਂ ਦਾ ਡੇਰਾ ਏਅਰਲਾਈਨ ਵਲੋਂ ਹੋਟਲ ਵਿਚ ਲਵਾ ਦਿੱਤਾ ਸੀ। ਹੁਣ ਉਹ ਸਾਨੂੰ ਮਿਲਣ ਆਏ ਸਨ ਅਤੇ ਖਾਣਾ ਵੀ ਇਥੇ ਖਾ ਕੇ ਚਲੇ ਗਏ। ਅਗਲੇ ਦਿਨ ਸਾਡੀ ਵੀ ਵਾਪਸੀ ਸੀ। ਇਹ ਦਿਨ ਸਨ ਜਦੋਂ ਸ਼ਿਮਲੇ ਵਿਚ ਇੰਦਰਾ-ਭੁੱਟੋ ਕਾਨਫਰੰਸ ਹੋ ਰਹੀ ਸੀ। ਰੇਡੀਓ ਟਰਾਂਜ਼ਿਸਟਰ ਮੇਰੇ ਕੋਲ ਸੀ ਜੋ ਨਵਾਂ ਨਵਾਂ ਹੀ ਲਿਆ ਸੀ। ਖਬਰਾਂ ਤਬਸਰੇ ਅਤੇ ਸੰਗੀਤ ਅਸੀਂ ਦਿਲਚਸਪੀ ਨਾਲ ਸੁਣਦੇ ਰਹੇ। ੨੦-੨੧ ਜੂਨ ੧੯੭੨ ਦੇ ਦਿਨ, ਰੇਡੀਓ ਤੇ ਸ਼ਿਮਲਾ ਕਾਨਫਰੰਸ ਦੀਆਂ ਖਬਰਾਂ ਤੇ ਤਬਸਰੇ ਲਗਾਤਾਰ ਆ ਰਹੇ ਸਨ। ਗੱਲਾਂ ਬਾਤਾਂ ਵਿਚ ਮੈਂ ਦਸਿਆ ਕਿ ਸਾਹਿਤ ਅਤੇ ਸਾਹਿਤਕਾਰ, ਸੰਗੀਤ ਅਤੇ ਸੰਗੀਤਕਾਰ, ਮੈਨੂੰ ਬਹੁਤ ਪਿਆਰੇ ਲਗਦੇ ਹਨ ਪਰ ਮੇਰੀ ਧੰਦੇ ਦੀ ਮਜਬੂਰੀ ਹੋ ਕਿ ਮੈਂ ਦੂਰ ਹੋ ਗਿਆ ਹਾਂ ਇਹਨਾਂ ਤੋਂ। ਬਹੁਤ ਖੁਲੇ ਖੁਲਾਸੇ ਮਾਹੌਲ ਵਿਚ ਅਸਾਂ ਸ੍ਰੀ ਨਗਰ ਯਾਤਰਾ ਦਾ ਰੰਗ ਮਾਣਿਆ। ਇਹ ਪ੍ਰਥਮ ਮੁਲਾਕਾਤ ਅਭੁਲ ਯਾਦ ਬਣ ਗਈ ਹੈ। ਬਾਦ ਵਿਚ ਭਾਪਾ ਜੀ ਜਦੋਂ ਵੀ ਮਿਲੇ ਇਸ ਮੁਲਾਕਾਤ ਦੀ ਯਾਦ ਅਤੇ ਸੁਆਦ ਦਾ ਜ਼ਿਕਰ ਜ਼ਰੂਰ ਹੁੰਦਾ ਰਿਹਾ। ਉਹਨਾਂ ਸ਼ਿਕਾਰੇ ਵਾਲੇ ਮਹਿਮੂਦ ਨੂੰ ਵੀ ਯਾਦ ਰੱਖਿਆ। ਉਦੋਂ ਚਿਤ ਚੇਤਾ ਵੀ ਨਹੀਂ ਸੀ ਕਿ ਮੈਂ ਕੋਈ ਪਰਚਾ ਵੀ ਕਢ ਸਕਾਂਗਾ।

੧੯੭੫ ਦੇ ਅੰਤ ਲਾਗੇ ਮੈਂ ਵਰਿਆਮ ਵਾਲਾ ਹੋ ਗਿਆ। ਜੰਮੂ ਤੋਂ ਜਲੰਧਰ ਆਪਣੇ ਪੁਰਾਣੇ ਘਰ ਸ਼ਿਫਟ ਕਰ ਕੇ ਰੋਟੀ ਪਾਣੀ ਦਾ ਜੁਗਾੜ ਕਰਦਿਆਂ ਇਕ ਛੋਟਾ ਜਿਹਾ ਛਾਪਾ ਖਾਨਾ ਲਾ ਲਿਆ। ਛਾਪਾ ਖਾਨਾ ਨੂੰ ਸੰਬਧਤ ਲੋਕ ਸਿਆਪਾ ਖਾਨਾ ਵੀ ਵਿਅੰਗ ਨਾਲ ਕਹਿੰਦੇ ਸਨ। ਕਿਸੇ ਵੇਲੇ ਕੰਮ ਨਹੀਂ ਹੈ, ਜੇ ਕੰਮ ਆਇਆ ਹੈ ਤਾਂ ਬਿਜਲੀ ਨਹੀਂ, ਜੇ ਸਭ ਕੁਝ ਹੈ ਤਾਂ ਕਦੇ ਕੰਪਾਜ਼ੀਟਰ ਨਹੀਂ ਅਤੇ ਕਦੇ ਮਸ਼ੀਨ ਮੈਨ ਛੁਟੀ ਤੇ ਗਿਆ ਵਾਪਸ ਨਹੀਂ ਆਇਆ। ਫੇਰ ਬਹੁਤ ਸਾਰੇ ਤਜਰਬਾਕਾਰ ਸਲਾਹਾਂ ਦੇਣ ਵਾਲੇ ਕਹਿਣ ਕਿ "ਕਿਹੜੇ ਕੰਮ 'ਚ ਪੈ ਗਿਆ ਹੈਂ।" ਮੈਨੂੰ ਇਸ ਕੰਮ ਵਿਚ ਖੱਟੀ ਕਮਾਈ ਤਾਂ ਅੱਜ ਤੱਕ ਨਹੀਂ ਹੋਈ ਪਰ ਇਸ ਕੰਮ ਵਿਚ ਇਕ ਰੂਹਾਨੀ ਸੰਤੁਸ਼ਟੀ ਜ਼ਰੂਰ ਹੋਈ। ਕਿਸੇ ਕਿਸਮ ਦਾ ਵਲ ਫਰੇਬ ਨਹੀਂ ਸੀ। ਇਹ ਦਸਾਂ ਨੌਹਾਂ ਦੇ ਨਾਲ ਦਿਮਾਗ ਦੀਆਂ ਨਾੜੀਆਂ ਅਤੇ ਦਿਲ ਦੀ ਧੜਕਣ ਦੀ ਵੀ ਕਿਰਤ ਸੀ। ... ਇਹ ਕਹਾਣੀ ਤਾਂ ਲੰਬੀ ਹੈ ਪਰ ਭਾਪਾ ਪ੍ਰੀਤਮ ਸਿੰਘ ਜੀ ਤਾਂ ਉਸ ਵੇਲੇ ਇਸ ਕੰਮ ਦੀ ਸਿਖਰ 'ਤੇ ਬੈਠੇ ਸਨ। ਛਪਾਈ ਦੇ ਕੰਮ ਦੇ ਪਰੀਪੂਰਨ ਅਵਤਾਰ। ਉਹਨਾਂ ਦੀ ਮਿਹਨਤ ਅਤੇ ਸਫਲਤਾ ਦੀਆਂ ਕਹਾਣੀਆਂ ਦੀਆਂ ਤਾਂ ਲੋਕ ਬਾਤਾਂ ਪਾਉਂਦੇ ਸਨ। ਉਹਨਾਂ ਦੇ ਕੰਮ ਵਿਚ ਅਤੇ ਸ਼ਖਸੀਅਤ ਵਿਚ ਅਦੁਤੀ ਜਲੌਅ ਸੀ। ਇਸ ਕਰਕੇ ਮੈਂ ਜਦੋਂ ਕਿਤੇ ਦਿੱਲੀ ਜਾਣਾ ਤਾਂ ਸਵਰਗੀ ਪ੍ਰੀਤਮ ਸਿੰਘ ਕਵੀ ਦੇ ਨਾਲ ਘੁਮਦੇ ਘੁਮਾਂਦਿਆਂ ਚਾਂਦਨੀ ਚੌਕ ਦਾ ਚਕਰ ਜ਼ਰੂਰ ਲੌਣਾ। ਪ੍ਰੀਤਮ ਸਿੰਘ ਕਵੀ ਕਮਾਲ ਦੇ ਘੁਮੱਕੜ ਸਨ। ਸਦਾ ਜਵਾਨੀ ਵਿਚ ਧੜਕਦੇ ਦਿਲ ਵਾਲੇ। ਮੁੱਛਾਂ ਬੱਗੀਆਂ ਅਤੇ ਲੱਤਾਂ ਐਥਲੀਟਾਂ ਵਰਗੀਆਂ। ਭਾਪਾ ਪ੍ਰੀਤਮ ਸਿੰਘ ਜੀ ਅਤੇ ਪਿਆਰਾ ਸਿੰਘ ਦਾਤਾ ਹੋਰਾਂ ਦੇ ਨਾਲੋ ਨਾਲ ਅੱਡਿਆਂ ਤੇ ਜ਼ਰੂਰ ਜਾਣਾ। ਇਕ ਰੂਹਾਨੀ ਤਸਕੀਨ ਹੋਣੀ।

ਪ੍ਰੈਸ ਦੇ ਨਾਲ ਹੀ ਬਗੈਰ ਤਜਰਬੇ ਹੀ 'ਵਰਿਆਮ' ਰਸਾਲੇ ਦੀ ਪ੍ਰਕਾਸ਼ਨਾ ਇਕ ਹੋਰ ਦੀਵਾਨਗੀ ਦਾ ਕੰਮ ਸੀ। ਇਸ ਸਿਲਸਲੇ ਵਿਚ ਦਿੱਲੀ ਦਾ ਫੇਰਾ ਤੋਰਾ ਵੀ ਵਧ ਗਿਆ ਕਿਉਂਕਿ ਬਗੈਰ ਸਰਕਾਰੀ ਮਦਦ ਦੇ ਛਪਣ ਵਾਲੇ ਪਰਚੇ ਲਈ ਖਰਚ ਪਾਣੀ ਦੇ ਪਰਬੰਧ ਲਈ ਬਾਰ ਬਾਰ ਦਿੱਲੀ ਜਾਣਾ ਪੈਂਦਾ ਸੀ। ਮੈਂ ਕੋਈ ਨਾਮਣੇ ਵਾਲਾ ਸਾਹਿਤਕਾਰ ਜਾਂ ਪੱਤਰਕਾਰ ਤਾਂ ਹੈ ਨਹੀਂ ਸਾਂ ਪਰ ਮੈਂ ਹੈਰਾਨ ਹਾਂ ਕਿ ਭਾਪਾ ਪ੍ਰੀਤਮ ਜੀ ਮਿਲਣ ਤੇ ਏਨੇ ਖੁਸ਼ ਹੋਏ ਕਿ ਵਰਾਂ ਦੀ ਝੜੀ ਲਾ ਦਿੱਤੀ।

ਚਾਂਦਨੀ ਚੌਕ ਵਿਚ ਜੁਬਲੀ ਸਿਨਮੇ ਦੇ ਪਿਛੇ ਹੀ ਚਾਹ ਅੰਧਾਰੇ ਮੁਹੱਲੇ ਦੀ ਇਕ ਭੀੜੀ ਗਲੀ ਵਿਚ ਸ. ਸੇਵਾ ਸਿੰਘ ਤੰਬੂਆਂ ਵਾਲਿਆਂ ਦੀ ਨਾਮਧਾਰੀ ਏਜੰਸੀ ਸੀ (ਇਹ ਅਦਾਰਾ ਅਜੇ ਵੀ ਹੈ)। ਉਥੋਂ ਜ਼ਰੂਰ ਗੱਫਾ ਮਿਲ ਜਾਂਦਾ ਸੀ। ਫੇਰ ਉਹਨਾਂ ਦੇ ਨੌਜਵਾਨ ਅਤੇ ਸੁੰਦਰ ਦਿਖ ਵਾਲੇ ਸਪੁੱਤਰ ਭੁਪਿੰਦਰ ਨਾਲ ਇਸ ਇਲਾਕੇ ਦੀਆਂ ਭੀੜੀਆਂ, ਮਨੁੱਖੀ ਆਂਦਰਾਂ ਵਰਗੀਆਂ ਗਲੀਆਂ ਵਿਚੋਂ ਦੀ ਘੁਮਦੇ ਸੜਕ ਪਾਰ ਕਰ ਕੇ ਅਸਾਂ ਪਲਈਅਰ ਗਾਰਡਨ ਮਾਰਕਿਟ ਵਿਚ ਭਾਪਾ ਜੀ ਦੇ ਨਵਯੁਗ ਪ੍ਰੈਸ ਵਿਚ ਆ ਜਾਣਾ। ਉੱਥ ਪਲਈਅਰ ਗਾਰਡਨ ਮਾਰਕਿਟ, ਮਾਰਕਿਟ ਹੀ ਸੀ। ਨਾ ਪਲਈਅਰ ਅਤੇ ਨਾ ਗਾਰਡਨ ਸੀ ਇਥੇ। ਦਿੱਲੀ ਦੀਆਂ ਇਹ ਗਲੀਆਂ ਭੀੜੀਆਂ ਤਾ ਏਨੀਆਂ ਸਨ ਕਿ ਇਕ ਹੀ ਬੰਦਾ ਲੰਘ ਸਕਦਾ ਸੀ ਪਰ ਇਥੇ ਮਿਰਜ਼ਾ ਗ਼ਾਲਿਬ ਦਾ ਝੌਲਾ ਪੈਂਦਾ ਸੀ, ਜਿਹੜਾ ਇਹਨਾਂ ਗਲੀਆਂ ਦੇ ਮੋਹ ਵਿਚ ਹੀ ਦਿੱਲੀ ਨਹੀਂ ਸੀ ਛਡਣਾ ਚਾਹੁੰਦਾ। ਇਹ ਲੋਕ ਭੀੜ ਭੜੱਕੇ ਵਿਚ ਰੋਜ਼ਾਨਾ ਲੱਖਾਂ ਦਾ ਕਾਰੋਬਾਰ ਕਰਦੇ ਸਨ। ਦਿੱਲੀ ਭਾਰਤ ਦੀ ਰਾਜਧਾਨੀ ਹੈ ਅਤੇ ਇਹਨਾਂ ਗਲੀਆਂ ਵਿਚ ਛੋਟੀਆਂ ਛੋਟੀਆਂ "ਆਜ਼ਾਦ ਹਕੂਮਤਾਂ" ਕਾਇਮ ਸਨ। ਖਾਣ ਪੀਣ ਦੀਆਂ ਵਨ-ਸੁ-ਵੰਨੀਆਂ ਛੋਟੀਆਂ ਵਡੀਆਂ ਦੁਕਾਨਾਂ ਤੇ ਹੋਰ ਬਹੁਤ ਕੁਝ। ਭੁਪਿੰਦਰ ਸਿੰਘ ਤਾਂ ਵੱਡਾ ਬੰਦਾ ਹੈ, ਉਹ ਜ਼ਰੂਰ ਕੁਝ ਕਿਤਾਬਾਂ ਖਰੀਦਦਾ ਅਤੇ ਮੈਨੂੰ ਭਾਪਾ ਜੀ ਕੋਲੋਂ ਪੁਸਤਕ ਪਰਸ਼ਾਦ ਮਿਲ ਜਾਂਦਾ। ਇਹ ਪੁਸਤਕਾਂ ਦੀ ਕ੍ਰਿਪਾ ਉਹ ਆਪਣੇ ਅਖਰੀ ਦਮਾਂ ਤਕ ਕਰਦੇ ਰਹੇ। ਹਰ ਨਵੀਂ ਛਪੀ

ਪੁਸਤਕ ਉਹ ਜਾਂ ਮੈਨੂੰ ਦਸਤੀ ਦਿੰਦੇ ਜਾਂ ਡਾਕ ਰਾਹੀਂ ਜਲੰਧਰ ਭੇਜਦੇ। ਮੈਂ ਸ਼ਰਮਸਾਰ ਵੀ ਰਿਹਾ ਹਾਂ ਕਿ ਮੈਂ ਘਟੋ-ਘੱਟ ਕੰਮ, ਉਸ ਪੁਸਤਕ ਦੀ ਪ੍ਰਾਪਤੀ ਦੀ ਸੂਚਨਾ ਤਕ ਵੀ ਵਰਿਆਮ ਵਿਚ ਨਾ ਛਾਪ ਸਕਿਆ ਪਰ ਭਾਪਾ ਜੀ ਦਾ ਇਹ ਉਪਕਾਰ ਇਹ ਪਿਆਰ ਜਾਂ ਕਹੋ ਇਕ ਪਾਸੜ ਪਿਆਰ ਜਾਰੀ ਹੀ ਰਿਹਾ। ਭਾਪਾ ਜੀ ਨੂੰ ਜਦੋਂ ਵੀ ਮਿਲਣਾ ਤਾਂ ਉਹਨਾਂ ਦੀ ਸ਼ਖਸੀਅਤ ਵੇਖ ਕੇ ਬਾਬਾ ਨਾਮਦੇਵ ਜੀ ਦੀਆਂ ਇਹ ਤੁਕਾਂ ਯਾਦ ਆਉਣੀਆਂ "ਖੂਬ ਤੇਰੀ ਪਗਰੀ ਮੀਠੇ ਤੇਰੇ ਬੋਲ" ਉਹਨਾਂ ਦੀ ਬੋਲ ਬਾਣੀ ਨੇ ਵੀ ਕੀਲਣਾ ਉਹਨਾਂ ਦੇ ਪਹਿਰਾਵੇ ਨੇ ਵੀ ਅਤੇ ਉਹਨਾਂ ਦੀ ਸ਼ਫਕਤ ਨੇ ਵੀ। ਹਰ ਵਾਰ ਲਗਣਾ ਕਿ ਕਿਸੇ ਪਹੁੰਚੇ ਹੋਏ ਮਹਾਂਪੁਰਸ਼ ਦੇ ਦਰਸ਼ਨ ਕੀਤੇ ਹਨ। ਬੀਬੀ ਅਜੀਤ ਕੌਰ ਵਲੋਂ ਭਾਪਾ ਜੀ ਬਾਰੇ ਕਿਹਾ/ਲਿਖਿਆ ਸ਼ਬਦ "ਤੱਕੀਏ ਦਾ ਪੀਰ" ਬਹੁਤ ਦੇਰ ਬਾਦ ਸੁਣਿਆ, ਜੋ ਮੇਰੇ ਪ੍ਰਭਾਵਾਂ ਦੀ ਠੀਕ ਰੂਪ ਵਿਚ ਪ੍ਰੋੜਤਾ ਕਰਦਾ ਸੀ। ਭਾਪਾ ਜੀ ਕੋਲੋ ਬੈਠਿਆਂ ਹੀ ਮੈਂ ਇਕ ਖੂਬਸੂਰਤ ਕਿਤਾਬ ਵੇਖੀ ਜਿਸ ਦੇ ਅੰਦਰ ਸਾਰੇ ਵਰਕੇ ਹੀ ਕੋਰੇ ਸਨ। ਮੇਰੀ ਹੈਰਾਨੀ ਨੂੰ ਭਾਂਪ ਕੇ ਉਹਨਾਂ ਨੇ ਗੁਰ ਸਮਝਾਇਆ, ਇਹ ਇਕ ਨਵੀਂ ਛੱਪ ਰਹੀ ਪੁਸਤਕ ਦੀ ਡੱਮੀ ਹੈ। ਪੁਸਤਕ ਛਪਣ ਤੋਂ ਪਹਿਲਾਂ ਉਸ ਦੀ ਡੱਮੀ ਬਣਾਈ ਦੀ ਹੈ। ਜਿੰਨੇ ਸਫੇ ਦੀ ਪੁਸਤਕ ਬਣਨੀ ਹੁੰਦੀ ਹੈ ਉਨੇ ਸਫੇ ਕੋਰੇ ਲਾ ਕੇ ਜਿਲਦ ਬਣਾ ਕੇ ਟਾਈਟਲ ਚਾੜ੍ਹ ਕੇ ਪਹਿਲੋਂ ਵੇਖੀ ਦੀ ਹੈ ਫਿਰ ਉਸ ਦੇ ਸਰੂਪ ਦਾ ਅਤੇ ਹਰ ਤਰ੍ਹਾਂ ਦਾ ਠੀਕ ਅੰਦਾਜ਼ਾ ਲਗ ਜਾਂਦਾ ਹੈ।

ਮੈਂ ਨਿਆਣਿਆਂ ਵਾਂਗ ਨਿੱਕੀਆਂ ਨਿੱਕੀਆਂ ਗਲਾਂ ਪੁੱਛੀ ਜਾਣੀਆਂ ਭਾਪਾ ਜੀ ਨੇ ਹੌਲੀ-ਹੌਲੀ ਦਸੀ ਜਾਣੀਆਂ। ਮੈਂ ਕਿਹਾ ਭਾਪਾ ਜੀ ਤੁਹਾਡੀਆਂ ਪੁਸਤਕਾਂ ਦੀ ਤਾਂ ਕੋਈ ਰੀਸ ਨਹੀਂ। ਵੇਂਹਦਿਆਂ ਨਜ਼ਰਾਂ ਨਹੀਂ ਲਥੀਆਂ। ਜੀ ਕਰਦਾ ਹੈ ਸਾਰੀਆਂ ਹੀ ਖਰੀਦ ਲਈਏ ਪਰ ਜੇ ਤੁਸੀਂ... ਅਗੋਂ ਮੇਰਾ ਭਾਵ ਭਾਪਾ ਜੀ ਨੇ ਭਾਂਪ ਲਿਆ ਕਿ ਇਹਦੇ ਮਨ ਵਿਚ ਹੈ ਮਹਿੰਗੀਆਂ ਪੁਸਤਕਾਂ ਜੇ ਰਿਆਇਤ ਮਿਲ ਜਾਇਆ ਕਰਨ। ਕਹਿਣ ਲਗੇ "ਉਹ ਯਾਰ ਤੂੰ ਜਿੰਨੀਆਂ ਮਰਜ਼ੀ ਆ ਪੰਡ ਬਨ੍ਹ ਕੇ ਲੈ ਜਾਇਆ ਕਰ, ਤੂੰ ਚੁਕਣ ਵਾਲਾ ਬਣ।" ਮੈਂ ਪੁਛਿਆ ਤੁਹਾਡੇ ਕਪੜੇ ਬਹੁਤ ਚਿੱਟੇ ਸਾਫ ਕਿਵੇਂ ਹੁੰਦੇ ਹਨ। ਕਹਿਣ ਲਗੇ ਜਿਹੜੀ ਤੁਸਾਂ ਮੇਰੇ ਲੜ ਲਾਈ ਹੈ ਉਹ ਹੀ ਮੇਰੇ ਕਪੜੇ ਇਵੇਂ ਦੇ ਬਣਾ ਦਿੰਦੀ ਹੈ। ਮੈਂ ਪੁਛਿਆ ਆਹ ਕਪੜਾ ਕਿਹੜਾ ਹੈ ਖੱਦਰ ਹੈ ਜਾਂ ਕੋਈ ਹੋਰ?.... ਕਿਥੋਂ ਮਿਲਦਾ ਹੈ? ਕਹਿਣ ਲਗੇ ਮਿਲ ਜਾਂਦਾ ਹੈ ਬਾਜ਼ਾਰ ਚੋਂ। ਕੁਝ ਦਿਨਾ ਬਾਦ ਦੀ ਗੱਲ ਹੈ ਜਲੰਧਰ ਦੇਸ਼ ਭਗਤ ਯਾਦਗਾਰ ਹਾਲ ਵਿੱਚ ਲੇਖਕਾਂ ਦਾ ਇਕ ਬਹੁਤ ਵੱਡਾ ਸਮਾਗਮ ਸੀ। ਮੈਨੂੰ ਬਾਹਰੋਂ ਸਦਾ ਆਇਆ ਕਿ ਤੁਹਾਨੂੰ ਕੋਈ ਮਿਲਣ ਵਾਲਾ ਹੈ। ਮੈਂ ਬਾਹਰ ਆਇਆ ਤਾਂ ਅਜੀਤ ਅਖਬਾਰ ਵਿਚ ਕੰਮ ਕਰਦਾ ਇਕ ਪਛਾਣ ਵਾਲਾ ਬੰਦਾ ਖੜਾ ਸੀ। ਕਹਿਣ ਲਗਾ ਜੀ ਆਹ ਫੜੋ ਆਪਣੀ ਅਮਾਨਤ। ਇਹ ਦਿੱਲੀ ਤੋਂ ਭਾਪਾ ਪ੍ਰੀਤਮ ਸਿੰਘ ਜੀ ਨੇ ਤੁਹਾਡੇ ਲਈ ਭੇਜੀ ਹੈ। ਜਦੋਂ ਮੈਂ ਵਡਾ ਲਫਾਫਾ ਖੋਹਲਿਆ ਤਾਂ ਵਿਚ ਉਹੋ ਖਦਰ ਦਾ ਚਿੱਟਾ ਕਪੜਾ ਸੀ ਜਿਸ ਦੀ ਮੈਂ ਉਹਨਾਂ ਅਗੇ ਸਿਫਤ ਕੀਤੀ ਸੀ।

ਭਾਪਾ ਪ੍ਰੀਤਮ ਜੀ ਦਾ ਨਵਯੁਗ ਵਾਲਾ 'ਡੇਰਾ' ਬਹੁਤ ਸਾਰੇ ਲੇਖਕਾਂ ਦੀ ਜ਼ਿਆਰਤ ਗਾਹ ਸੀ। ਮੇਰੇ ਨਾਲ ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ ਜਾਂ ਡਾ. ਅਮਰ ਭਾਰਤੀ ਹੁੰਦੇ ਜਾਂ ਸਾਰੇ ਹੀ। ਇਥੇ ਸਿਆਣੇ ਲੇਖਕਾਂ ਚਿੰਤਕਾਂ ਨਾਲ ਵਾਰਤਾਲਾਪ ਕਰ ਕੇ ਅਸੀਂ ਬੜੇ ਤ੍ਰਿਪਤ ਹੁੰਦੇ। ਭਾਪਾ ਪ੍ਰੀਤਮ ਸਿੰਘ, ਪਿਆਰਾ ਸਿੰਘ ਦਾਤਾ ਅਤੇ ਗਿਆਨੀ ਜਸਵੰਤ ਸਿੰਘ ਦੀ ਤਿਕੜੀ ਮਸ਼ਹੂਰ ਸੀ ਪਰ ਮੇਰੇ ਵੇਲੇ ਭਾਪਾ ਜੀ ਅਤੇ ਦਾਤਾ ਜੀ ਹੀ ਇਥੇ ਸਨ। ਦੁਪਹਿਰ ਨੂੰ ਭਾਪਾ ਜੀ ਦੇ ਦੱਫਤਰ ਵਿਚ ਹੀ ਉਪਰ ਇਕ ਲਕੜ ਦੀ ਬਣਾਈ ਪਰਛੱਤੀ ਨੂੰ ਦਸਤਰ ਖਾਨ ਬਣਾ ਲਿਆ ਜਾਂਦਾ। ਮੈਂ ਇਥੇ ਇਹਨਾਂ ਮਹਾਂ ਪੁਰਖਾਂ ਨਾਲ ਇਹਨਾਂ ਦੇ ਘਰੋਂ ਲਿਆਂਦਾ ਲੰਗਰ ਵੀ ਛਕਿਆ ਅਤੇ ਬਿਸਰਾਮ ਵੀ ਕੀਤਾ। ਚਾਂਦਨੀ ਚੋਕ ਦਾ ਇਹ ਇਲਾਕਾ ਮੁਗਲਾਂ ਵੇਲੇ ਤਾਂ ਦਿੱਲੀ ਦਾ ਗੜ੍ਹ ਸੀ। ਲਾਲ ਕਿਲਾ, ਜਾਮਾ ਮਸਜਿਦ ਅਤੇ ਕੁਤਵਾਲੀ ਇਥੇ ਹੀ ਸੀ। ਇਥੇ ਹੀ ਗੁਰੂ ਤੇਗ ਬਹਾਦਰ ਜੀ ਨੇ "ਸੀਸ ਦੀਆਂ ਪਰ ਸਿਰਰ ਨਾ ਦੀਆ" ਵਾਲਾ ਸਾਕਾ ਕੀਤਾ ਸੀ ਅਤੇ ਅੱਜ ਕਲ ਇਥੇ ਹੀ ਸ਼ਾਨਦਾਰ ਗੁਰਦੁਆਰਾ ਸੀਸ ਗੰਜ ਸਸ਼ੋਭਿਤ ਹੈ। ਪੁਰਾਣੀ ਦਿੱਲੀ ਵਾਲਾ ਰੇਲਵੇ ਦਾ ਵਡਾ ਸਟੇਸ਼ਨ ਵੀ ਇਥੇ ਹੈ। ਜਮਨਾ ਦਰਿਆ ਅਤੇ ਜਮਨਾ ਦਾ ਵਡਾ ਪੁਲ ਵੀ ਇਸ ਇਲਾਕੇ ਵਿਚ ਹੈ। ਕੁਰਬੁਲ ਕੁਰਬੁਲ ਕਰਦੇ ਲੋਕ ਦੁਕਾਨਾਂ ਵਾਲੇ ਰੇੜ੍ਹੀਆਂ ਵਾਲੇ ਫੜੀਆਂ ਵਾਲੇ ਏਥੇ ਹਨ ਪਰ ਬੜੇ ਪਿਆਰ ਅਤੇ ਆਪਸੀ ਸਹਿਯੋਗ ਨਾਲ ਸਾਰਾ ਕੁਝ ਕਰੀ ਜਾ ਰਹੇ ਹਨ। ਮੈਂ ਰਮੇਸ਼ ਨਗਰ ਤੋਂ ਚਲ ਕੇ ਬੱਸ ਰਾਹੀਂ, ਸਾਈਕਲ ਰਾਹੀਂ, ਸਕੂਟਰ ਰਾਹੀਂ ਇਥੇ ਜਾਂਦਾ ਰਿਹਾ ਹਾਂ ਅਤੇ ਬਾਅਦ ਵਿਚ ਭਾਰਤੀ ਜੀ ਦੀ ਕਾਰ ਵਿਚ। ਜਦੋਂ ਭੀੜ ਭੜੱਕਾ ਬਹੁਤ ਵਧ ਗਿਆ ਤੇ ਲਾਲ ਕਿਲ੍ਹੇ ਦੇ ਮੈਦਾਨ ਵਿਚ ਵੀ ਮੋਟਰ ਗਡੀ ਖੜੀ ਕਰਨ ਦੀ ਥਾਂ ਨਾ ਬਚੀ ਤਾਂ ਭਾਪਾ ਜੀ ਨੇ ਇਹ ਪਲਈਅਰ ਗਾਰਡਨ ਵਾਲੀ ਥਾਂ ਆਪਣੇ ਅਜ਼ੀਜ਼ ਜਨਤਕ ਪ੍ਰੈਸ ਵਾਲੇ ਚੰਨ ਨੂੰ ਦੇ ਦਿੱਤੀ ਤੇ ਆਪ ਦੂਰ ਆਪਣੇ ਫਾਰਮ ਤੇ ਜਾ ਡੇਰੇ ਲਾਏ। ਅਸੀਂ ਇਸ ਪਲਈਅਰ ਗਾਰਡਨ ਵਾਲੀ ਯਾਦਗਾਰ ਵਿਚ ਭਾਪਾ ਜੀ ਦੇ ਸਥਾਨੰਤਰ ਦੇ ਬਾਦ ਵੀ ਜਾਂਦੇ ਹਾਂ। ਚਰਨਜੀਤ ਸਿੰਘ ਚੰਨ ਨੂੰ ਮਿਲਕੇ ਪੁਰਾਣੀਆਂ ਯਾਦਾਂ ਤਾਜ਼ੀਆਂ ਹੋ ਜਾਂਦੀਆਂ ਹਨ।

ਹਰਿਆਣਾ ਵਿਚ ਸਰਸਾ ਜ਼ਿਲ੍ਹਾ ਵਿਚ ਇਕ ਇਲਾਕਾ ਸ੍ਰੀ ਜੀਵਨ ਨਗਰ ਹੈ ਜਿਥੇ ਨਾਮਧਾਰੀਆਂ ਦੀ ਬਹੁਤ ਵਸੋਂ ਹੈ। ਇਸ ਇਲਾਕੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੜੇ ਤਰਦਦ ਨਾਲ ਵਸਾਇਆ ਸੀ। ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਬਹੁਤ ਸੁਪਨ ਸਾਜ਼ ਸਨ ਅਤੇ ਉਹਨਾਂ ਨੇ ਪ੍ਰੀਤ ਨਗਰ ਪਿੰਡ ਅਤੇ ਇਲਾਕਾ ਵਸਾਇਆ ਸੀ ਜਿਸਦਾ ਬਹੁਤ ਚਰਚਾ ਹੈ।

ਸ੍ਰੀ ਜੀਵਨ ਨਗਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਪੂਜ ਮਾਤਾ, ਮਾਤਾ ਜੀਵਨ ਕੌਰ ਦੇ ਨਾਮ ਤੇ ਵਸਾਇਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ. ਗੁਰਬਖ਼ਸ਼ ਸਿੰਘ ਨਾਲ ਬਹੁਤ ਮਿਤਰਤਾ ਅਤੇ ਸਨੇਹ ਭਾਵ ਸੀ ਭਾਵੇਂ ਦੋਹਾਂ ਦੇ ਸੁਤੰਤਰ ਕਾਰਜ ਖੇਤਰ ਸਨ। ਸਤਿਗੁਰੂ ਪ੍ਰਤਾਪ ਸਿੰਘ ਅਗੇ ਸ. ਗੁਰਬਖ਼ਸ਼ ਸਿੰਘ ਨੇ ਮੰਨਿਆ ਹੀ ਨਹੀਂ ਉਤਸੁਕਤਾ ਵੀ ਵਿਖਾਈ ਸੀ ਕਿ, ਇਹ ਨਵੀਂ ਰਚਨਾ ਜੀਵਨ ਨਗਰ ਇਲਾਕਾ ਉਹ ਆਪਣੀ ਅਖੀਂ ਆ ਕੇ ਵੇਖਣਗੇ। ਪਰ ਸੰਨ ੧੯੫੯ ਵਿਚ ਸਤਿਗੁਰੂ ਪ੍ਰਤਾਪ ਸਿੰਘ ਦੇ ਦੇਹਾਂਤ ਨਾਲ ਇਹ ਯੋਜਨਾ ਖਟਾਈ ਵਿੱਚ ਪੈ ਗਈ। ਨਾਮਧਾਰੀ ਪੰਥ ਦੇ ਵਰਤਮਾਨ ਮਹਾਰਾਜ, ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਿਤਾ ਸਤਿਗੁਰੂ ਜੀ ਦੇ ਕੀਤੇ ਬਚਨਾਂ ਤੇ ਫੁਲ ਚੜਾਉਂਦਿਆਂ ਸ. ਗੁਰਬਖ਼ਸ਼ ਸਿੰਘ ਜੀ ਦੀ ਸ੍ਰੀ ਜੀਵਨ ਨਗਰ ਯਾਤਰਾ ਨਵੰਬਰ, ੧੯੭੬ ਵਿਚ ਕਰਵਾਈ।

ਇਸ ਯਾਤਰਾ ਵਿਚ ਸ. ਗੁਰਬਖ਼ਸ਼ ਸਿੰਘ ਜੀ, ਉਹਨਾਂ ਦੀ ਸਪੁੱਤਰੀ ਬੀਬੀ ਉਮਾ, ਸਪੁੱਤਰ ਸ. ਨਵਤੇਜ ਸਿੰਘ ਅਤੇ ਭਾਪਾ ਪ੍ਰੀਤਮ ਸਿੰਘ ਜੀ ਵੀ ਆਏ। ਸ. ਗੁਰਬਖ਼ਸ਼ ਸਿੰਘ ਤੇ ਉਮਾ ਜੀ ਪ੍ਰੀਤ ਨਗਰ ਤੋਂ, ਭਾਪਾ ਪ੍ਰੀਤਮ ਸਿੰਘ ਤੇ ਸ. ਨਵਤੇਜ ਸਿੰਘ ਦਿੱਲੀ ਤੋਂ ਅਤੇ ਇਹਨਾਂ ਮਹਾਨ ਭਾਵਾਂ ਦੀ ਯਾਤਰਾ ਦੇ ਚਸ਼ਮਦੀਦ ਗਵਾਹ ਸ. ਪ੍ਰੀਤਮ ਸਿੰਘ ਕਵੀ ਅਤੇ ਦਾਸ ਜਗਦੀਸ਼ ਸਿੰਘ ਜਲੰਧਰ ਤੋਂ ਪਹੁੰਚੇ। ਇਹ ਦੋ ਰਾਤਾਂ ਅਤੇ ਤਿੰਨ ਦਿਨ ਦਾ ਸਮਾਂ ਸਾਡੇ ਵਾਸਤੇ ਪਰਮ ਸੁੱਖ ਅਤੇ ਇਤਿਹਾਸਕ ਮਹਾਨਤਾ ਵਾਲਾ ਸੀ। ਬਹੁਤ ਸਾਰੀਆਂ ਥਾਵਾਂ ਦੀਆਂ ਯਾਤਰਾਵਾਂ ਅਤੇ ਸੰਤ ਤਰਨ ਸਿੰਘ ਵਹਿਮੀ ਵਰਗੇ ਬਜ਼ੁਰਗ ਲੇਖਕਾਂ ਨਾਲ ਮੁਲਾਕਾਤਾਂ, ਟਿਬਿਆਂ, ਖੇਤਾਂ ਮਿਲਾਂ, ਬਾਗਾਂ, ਗਊ ਸ਼ਾਲਾ ਅਤੇ ਆਪ ਬਣਾਈਆਂ ਸੜਕਾਂ, ਸਕੂਲਾਂ ਦੀ ਯਾਤਰਾ ਬਹੁਤ ਸੁਖਦਾਈ ਅਨੁਭਵ ਸੀ। ਭਾਪਾ ਪ੍ਰੀਤਮ ਸਿੰਘ, ਸ. ਗੁਰਬਖ਼ਸ਼ ਸਿੰਘ, ਨਵਤੇਜ ਸਿੰਘ, ਉਮਾ, ਕਵੀ ਜੀ ਜਿਹੀਆਂ ਹਸਤੀਆਂ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਰਮੌਰ ਸ਼ਖ਼ਸੀਅਤ ਦਾ ਵਿਆਪਕ ਨਿਘ ਮੇਰੇ ਜੀਵਨ ਦੀ ਅਭੁਲ ਯਾਦ ਬਣ ਗਿਆ ਹੈ। ਜੰਗਲ ਬਿਆਬਾਨ, ਜੰਡ ਕਰੀਰਾਂ ਵਾਲਾ ਇਲਾਕਾ, ਹੁਣ ਸੜਕਾਂ ਵਾਲਾ ਅਤੇ ਲਹਿਲਹਾਉਂਦੀਆਂ ਪੈਲੀਆਂ ਵਾਲਾ ਉਪਜਾਊ ਇਲਾਕਾ ਬਣਿਆ ਪਿਆ ਸੀ। ਨਿਰਸੰਦੇਹ ਸ. ਗੁਰਬਖ਼ਸ਼ ਸਿੰਘ ਬਹੁਤ ਪ੍ਰਭਾਵਤ ਹੋਏ ਅਤੇ ਉਹਨਾਂ ਇਸ ਸਾਰੇ ਕਾਸੇ ਨੂੰ ਇਕ ਇਨਕਲਾਬ ਹੀ ਦੱਸਿਆ। ਅਸੀਂ, (ਕਵੀ ਜੀ ਤੇ ਮੈਂ) ਸਰਦਾਰ ਜੀ ਦੇ ਨਾਲ ਹੀ ਵਾਪਸ ਪ੍ਰੀਤ ਨਗਰ ਗਏ। ਭਾਪਾ ਪ੍ਰੀਤਮ ਸਿੰਘ ਜੀ ਵੀ ਇਸ ਯਾਤਰਾ ਤੋਂ ਬਹੁਤ ਖ਼ੁਸ਼ ਸਨ।

ਸੰਨ ੧੯੮੩ ਨੂੰ ਬੈਂਕਾਕ ਥਾਈਲੈਂਡ ਵਿਚ ਤੀਸਰੀ ਵਿਸ਼ਵ ਪੰਜਾਬੀ ਕਾਨਫਰੰਸ ਹੋਈ। ਅਸੀਂ ਪਹਿਲੋਂ ਜਾ ਕੇ ਸੁਆਗਤੀ ਕਾਰਜਾਂ ਵਿਚ ਰੁੱਝੇ ਹੋਏ ਸਾਂ। ਹਵਾਈ ਅੱਡੇ ਤੇ ਡੈਲੀਗੇਟਾਂ ਨੂੰ ਲੈਣ ਗਏ ਤਾਂ ਸਭ ਤੋਂ ਪਹਿਲਾਂ ਜੋ ਦੋ ਵਿਅਕਤੀ ਹੌਲੇ ਭਾਰ ਬਾਹਰ ਨਿਕਲੇ ਉਹ ਭਾਪਾ ਪ੍ਰੀਤਮ ਸਿੰਘ ਜੀ ਅਤੇ ਸ. ਪਿਆਰਾ ਸਿੰਘ ਦਾਤਾ ਸਨ। ਕਈ ਡੈਲੀਗੇਟ ਤਾਂ ਬਹੁਤ ਦੇਰ ਬਾਅਦ ਨਿਕਲੇ। ਕਈਆਂ ਦਾ ਅੰਦਰ ਕਸਟਮ ਦਾ ਲਫੜਾ ਪਿਆ ਸੀ। ਬੈਂਕਾਕ ਦੇ ਪੰਜ ਸਟਾਰ ਰਾਮਾ ਟਾਵਰ ਹੋਟਲ ਵਿੱਚ ਕਾਨਫਰੰਸ, ਥਾਈਲੈਂਡ ਦੀ ਪਤਈਆ ਬੀਚ ਤੇ ਸਮੁੰਦਰ ਦਾ ਕਿਨਾਰਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਦਿਵਾਨ ਕੀਰਤਨ, ਰਾਗ ਸੰਗੀਤ ਦਾ ਰਸ ਮਾਣਿਆ।

ਰਾਗ ਦੀ ਗਲ ਚਲੀ ਹੈ ਤਾਂ ਦਿੱਲੀ ਵਿਚ ਹੁੰਦੇ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮਲਨਾਂ ਦੀ ਲੜੀ ਵਿਚ ਭਾਪਾ ਜੀ ਨਿਰੰਤਰ ਆਉਂਦੇ ਰਹੇ। ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ, ਪੰ. ਹਰੀ ਪ੍ਰਸਾਦ ਚੌਰਸੀਆ, ਪੰਡਿਤ ਸ਼ਿਵ ਕੁਮਾਰ, ਰਾਜਨ ਸਾਜਨ ਮਿਸ਼ਰਾ, ਪੰਡਿਤ ਕ੍ਰਿਸ਼ਨ ਮਹਾਰਾਜ, ਸਾਮਤਾ ਪ੍ਰਸਾਦ, ਉਸਤਾਦ ਅਲਾਹ ਰੱਖਾ ਜਿਹੇ ਉਤਕ੍ਰਿਸ਼ਟ ਕਲਾਕਾਰਾਂ ਦੀ ਕਲਾ ਦਾ ਭਰਪੂਰ ਅਨੰਦ ਮਾਣਿਆ। ਇਹਨਾਂ ਯਾਦਾਂ ਦੀ ਲੜੀ ਅਟੁੱਟ ਹੈ। ਹੋਰ ਵੀ ਵਡੇ ਵਡੇ ਸਮਾਗਮਾਂ ਦਾ ਸ਼ਿੰਗਾਰ ਭਾਪਾ ਪ੍ਰੀਤਮ ਸਿੰਘ ਜੀ ਬਣਦੇ ਰਹੇ। ਇਹਨਾਂ ਸਮਿਆਂ ਨੂੰ ਯਾਦ ਕਰ ਕਰ ਕੇ ਇਕ ਸਰੂਰ ਦੇ ਨਾਲ ਨਾਲ ਇਕ ਕਸਿਕ ਜਹੀ ਵੀ ਮਹਿਸੂਸ ਹੁੰਦੀ ਹੈ।

ਭਾਪਾ ਪ੍ਰੀਤਮ ਸਿੰਘ ਜੀ ਨਾਲ ਲਗਾਓ ਦਾ ਸ਼ਾਇਦ ਇਕ ਕਾਰਨ ਇਹ ਵੀ ਹੋਵੇ ਕਿ ਕਈ ਗਲਾਂ ਵਿੱਚ ਸਾਡੀ ਕੁਦਰਤੀ ਸਾਂਝ ਸੀ। ਉਹ ਵੀ ਨਾਰੋਵਾਲ (ਪਛਮੀ ਪੰਜਾਬ) ਤਹਿਸੀਲ ਦੇ, ਮੈਂ ਵੀ ਉਸ ਇਲਾਕੇ ਦਾ। ਉਹ ਵੀ ਸਰਗਰਮ ਨਾਮਧਾਰੀ ਰਹੇ... ਮੈਂ ਵੀ ਹਾਂ। ਕਿਸੇ ਜ਼ਮਾਨੇ ਵਿਚ ਉਹ ਸੰਤ ਨਿਧਾਨ ਸਿੰਘ ਆਲਮ ਨਾਲ ਢੋਲਕੀ ਵਜਾਉਣ ਦੀ ਸੇਵਾ ਕਰਦੇ ਰਹੇ ਮੈਂ ਵੀ ਆਲਮ ਜੀ ਨਾਲ ਬਚਨ ਬਲਾਸ ਕੀਤੇ ਹੋਏ ਹਨ ਅਤੇ ਉਹਨਾਂ ਤੋਂ ਬਾਅਦ ਦੇ ਜਥੇਦਾਰਾਂ ਨਾਲ ਢੋਲਕੀ ਵਜਾਈ ਸੀ। ਉਹ ਵੀ ਛਪਾਈ ਦੇ ਕੰਮ ਵਿੱਚ ਰਹੇ ਮੈਂ ਵੀ, ਉਹ ਵੀ ਪਰਚੇ ਦੇ ਮਾਲਕ ਸੰਪਾਦਕ, ਮੈਂ ਵੀ, ਉਹ ਵੀ ਤਿੰਨ ਧੀਆਂ ਦੇ ਬਾਪ, ਮੈਂ ਵੀ। ਫਰਕ ਸੀ ਤਾਂ ਇਹ ਕਿ ਉਹ ਪੈੜਾਂ ਪਾਉਣ ਵਾਲੇ ਤੇ ਮੈਂ ਇਹਨਾਂ ਪੈੜਾਂ ਤੇ ਚਲਣ ਦਾ ਯਤਨ ਕਰਨ ਵਾਲਾ। ਮਾਸਕ ਪਰਚਾ ਕਢਣਾ ਤੇ ਚਲਾਉਣਾ ਕਿਹੋ ਜਿਹਾ ਕੰਮ ਹੈ ਸਭ ਜਾਣਦੇ ਹਨ। ਇਹਦਾ ਤਜਰਬਾ, ਇਤਿਹਾਸ ਲਿਖਾਂ ਤਾਂ ਬਹੁਤ ਦਿਲਚਸਪ ਰਹੇ ਪਰ ਜਦੋਂ ਜਦੋਂ ਵੀ ਏਸ ਕੰਮ ਵਿਚ ਮੇਰਾ ਮਨੋਬਲ ਡਿਗਿਆ ਮੇਰੇ ਤੇ ਭੀੜ ਬਣੀ, ਉਹਨਾਂ ਮੈਨੂੰ ਮੁੜ ਕਾਇਮ ਕੀਤਾ। ਵਰਿਆਮ ਪਰਚੇ ਲਈ ਅਤੇ ਮੇਰੇ ਵਾਸਤੇ ਬੋਲੇ ਉਹਨਾਂ ਦੇ ਚਾਰ ਸ਼ਬਦ ਸਦਾ ਹੀ ਆਬੇ ਹਯਾਤ ਦਾ ਕੰਮ ਕਰਦੇ। ਇਕ ਵਾਰ ਮੈਂ ਪੁਛਿਆ ਰਸਾਲੇ ਵਿਚ ਇਸ਼ਤਿਹਾਰਾਂ ਦਾ ਪਰਬੰਧ ਕਿਵੇਂ ਕੀਤਾ ਜਾਵੇ। ਕਹਿਣ ਲਗੇ 'ਆਰਸੀ' ਵਿਚ ਵੇਖ ਲਓ ਕਿਨੇ ਕੁ ਇਸ਼ਤਿਹਾਰ ਲਗਦੇ ਹਨ। ਮੈਂ ਸਮਝ ਗਿਆ ਜਗਦੀਸ਼ ਸਿੰਘਾ ਇਹ ਸਿਦਕ ਦੇ ਬੇੜੇ ਨੇ ਜੋ ਪਾਰ ਲੰਘਣਗੇ ਹੀ । ਕੁਝ ਗਲਾਂ ਸਨ ਜੋ ਮੈਂ ਉਹਨਾਂ ਨਾਲ ਹੀ ਕਰ ਸਕਦਾ ਸਾਂ। ਉਹਨਾਂ ਪ੍ਰੈਸ ਦੇ ਕੰਮ

ਵਿਚ ਬਹੁਤ ਥਲਿਓਂ ਉਠ ਕੇ ਜਿੰਦ ਜਾਨ ਨਾਲ ਮਿਹਨਤ ਕਰ ਕੇ ਇਕ ਸਲਤਨਤ ਕਾਇਮ ਕੀਤੀ। ਉਹ ਪੁਸਤਕਾਂ ਦੇ ਪਰਕਾਸ਼ਕ ਅਤੇ ਆਰਸੀ ਮਾਸਕ ਪੱਤਰ ਦੇ ਸਭ ਕੁਝ ਸਨ। ਆਰਸੀ ਦੀ ਜ਼ਬਰਦਸਤ ਧਾਂਕ ਪੰਜਾਬੀ ਸਾਹਿਤ ਜਗਤ ਵਿਚ ਸੀ। ਭਾਪਾ ਜੀ ਸਾਰੀ ਦੁਨੀਆਂ ਵਿਚ ਬੈਠੇ ਪੰਜਾਬੀ ਸਾਹਿਤਕਾਰਾਂ ਦੇ ਦਿਲਾਂ ਦੇ ਸ਼ਹਿਨਸ਼ਾਹ ਸਨ। ਜੇ ਜਗਦੀਸ਼ ਸਿੰਘ ਵਰਗੇ ਨੰਗ ਬੰਦੇ ਨੂੰ ਵੀ ਮੁਹੱਬਤ ਦੇ ਆਬੇ ਹਯਾਤ ਦੀਆਂ ਚਾਰ ਬੂੰਦਾਂ ਬਖਸ਼ ਦੇਂਦੇ ਸਨ ਤਾਂ ਉਹ ਉਹਨਾਂ ਦੀ ਪੈਗੰਬਰੀ ਸ਼ਖਸੀਅਤ ਦਾ ਪ੍ਰਮਾਣ ਹੀ ਸੀ। ਇਹ ਜ਼ਰਾ ਨਵਾਜ਼ੀ ਹੀ ਸੀ। ਆਰਸੀ ਦਾ ਜੋ ਉਹਨਾਂ ਉੱਚਾ ਪੱਧਰ ਸਥਾਪਤ ਕਰ ਦਿੱਤਾ ਉਹਦਾ ਅਨੁਕਰਣ ਕਰਣ ਵਿਚ ਹੀ ਅਸਾਂ ਸਮਾਂ ਲੰਘਾ ਦਿੱਤਾ। ਉਹਨਾਂ ਆਪ ਪੁਸਤਕ ਕੋਈ ਨਾ ਲਿਖੀ ਪਰ ਉਹਨਾਂ ਦੀਆਂ ਚਿਠੀਆਂ ਤੋਂ ਲਗਦਾ ਸੀ ਕਿ ਇਹ ਕੰਮ ਉਹਨਾਂ ਲਈ ਮੁਸ਼ਕਲ ਨਹੀਂ। ਉਹਨਾਂ ਦੀ ਸੰਪਾਦਕੀ ਕੁਸ਼ਲਤਾ ਦਾ ਪਤਾ ਆਰਸੀ ਤੋ ਤਾਂ ਲਗਦਾ ਹੈ ਪਰ ਜੋ ਉਹਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਖਸੀਅਤ ਬਾਰੇ "ਮਹਾਂ ਨੂਰ" ਗ੍ਰੰਥ ਦੀ ਸੰਪਾਦਨਾ ਤਿਆਰੀ ਅਤੇ ਛਪਾਈ ਦੇ ਜੌਹਰ ਦਖਾਏ, ਜੇ ਉਹਨਾਂ ਦੇ ਹੋਰ ਕੰਮ ਛੱਡ ਵੀ ਦਈਏ ਤਾਂ ਇਸ ਇਕੱਲੇ ਕਾਰਜ ਨੇ ਉਹਨਾਂ ਨੂੰ ਸਿਰਮੌਰਤਾ ਬਖਸ਼ੀ ਹੈ। ਬਹੁਤ ਉਚੇ ਸਿੰਘਾਸਣ ਤੇ ਉਹ ਬਿਰਾਜਮਾਨ ਹੋਏ ਖਾਸ ਕਰਕੇ ਨਾਮਧਾਰੀ ਜਗਤ ਤਾਂ ਉਹਨਾਂ ਦੀ ਇਸ ਮਹਾਨ ਸੇਵਾ ਵਾਸਤੇ ਰਿਣੀ ਰਹੇਗਾ। ਇਹ ਅਮਰਤਵ ਬਖਸ਼ਣ ਵਾਲਾ ਕਾਰਜ ਹੈ। ਬਜ਼ੁਰਗ ਬਾਬੇ ਦਵਿੰਦਰ ਸਤਿਆਰਥੀ ਬਾਰੇ ਵਿਸ਼ੇਸ਼ ਅੰਕ ਉਹਨਾਂ ਦਾ ਵਿਸ਼ੇਸ਼ ਸਨਮਾਨ ਅਤੇ ਸਾਰੀ ਰਚਨਾ ਛਾਪਣ ਦਾ ਉਦਮ ਪਰੋਪਕਾਰ ਨਹੀਂ ਤਾਂ ਹੋਰ ਕੀ ਹੈ। ਸ. ਨਾਨਕ ਸਿੰਘ ਤੋਂ ਲੈ ਕੇ ਆਧੁਨਿਕ ਦੌਰ ਦੇ ਮਹਾਨ ਲੇਖਕਾਂ ਦੀਆਂ ਸੰਪੂਰਣ ਕਿਰਤਾਂ ਨੂੰ ਛਾਪਣਾ ਇਕ ਚਮਤਕਾਰ ਨਹੀ ਸੀ ਤਾਂ ਕੀ ਸੀ। ਅਸੰਭਵ ਨੂੰ ਸੰਭਵ ਕਰਨ ਵਾਲਾ।

ਪੰਜਾਬੀ ਸੱਥ ਲਾਂਬੜਾ ਵਲੋਂ ਇਕ ਵਾਰ ਇਕ ਫੈਸਲਾ ਹੋਇਆ ਕਿ ਭਾਪਾ ਜੀ ਨੂੰ ਆਦਰ ਸਹਿਤ ਆਪਣੇ ਸਾਲਾਨਾ ਸਮਾਗਮ ਵਿਚ ਪੱਤਰਕਾਰੀ ਵਿਚ ਯੋਗਦਾਨ ਲਈ ਸਨਮਾਨਿਤ ਕੀਤਾ ਜਾਵੇ। ਅਸੀਂ ਜਾ ਅਰਜ਼ ਕੀਤੀ। ਭਾਪਾ ਜੀ ਦੇ ਕਥਨ ਸੀ ਕਿ ਮੇਰੇ ਨਾਲੋਂ ਬਹੁਤ ਉੱਚੇ ਅਜੇ ਇਸ ਸਨਮਾਨ ਲਈ ਬੈਠੇ ਹਨ। ਤੁਹਾਡਾ ਸਨਮਾਨ ਪੁੱਜ ਗਿਆ ਪਰ ਤੁਸੀ ਕਿਸੇ ਯੋਗ ਵਿਅਕਤੀ ਨੂੰ ਦਿਓ। ਅਸੀਂ ਜ਼ੋਰ ਲਾ ਹਟੇ ਭਾਪਾ ਜੀ ਨਹੀਂ ਮੰਨੇ।

ਉਂਜ ਉਹਨਾਂ ਦਾ ਦਫਤਰ ਛਪਾਈ 'ਚੋਂ ਸਰਵੋਤਮ ਪੁਰਸਕਾਰਾਂ ਦੇ ਸਰਟੀਫਿਕੇਟਾਂ ਨਾਲ ਭਰਿਆ ਪਿਆ ਸੀ। ਉਹਨਾਂ ਵਲੋਂ ਛਾਪੀ ਪੁਸਤਕ ਇਨਾਮ ਵਾਲੇ ਪਟੇ ਤੇ ਚੜ੍ਹ ਜਾਂਦੀ ਸੀ। ਉਹਨਾਂ ਵਲੋਂ ਪੰਜਾਬੀ ਸਾਹਿਤ ਨੂੰ ਸਸਤੇ ਦਰਾਂ ਤੇ ਘਰ ਘਰ ਪਹੁੰਚਾਣ ਦਾ ਉਪਰਾਲਾ ਸਦਾ ਯਾਦ ਰਹਿਣ ਵਾਲਾ ਅਮਰ ਕਾਰਜ ਹੈ। ਜਿਵੇਂ ਹਿਮਾਲਿਆ ਤੋਂ ਨਿਕਲੀ ਗੰਗਾ ਦਾ ਪਾਣੀ ਦੂਰ ਦਰਾਡੇ ਪਿੰਡਾਂ ਦੇ ਖੇਤਾਂ ਨੂੰ ਵੀ ਸਿੰਜਦਾ ਹੈ ਇਵੇਂ ਭਾਪਾ ਪ੍ਰੀਤਮ ਸਿੰਘ ਦੇ ਸਾਹਿਤ ਗੰਗੋਤਰੀ 'ਚੋਂ ਨਿਕਲੀ ਪੁਸਤਕ ਗੰਗਾ ਦੀ ਬਸ ਨੇ ਦੂਰ ਦਰਾਜ਼ ਇਲਾਕਿਆਂ ਨੂੰ ਸਰਸ਼ਾਰ ਕੀਤਾ ਹੈ। ਦਿਲੀ ਦੀ ਸਾਹਿਤ ਸਭਾ ਦਾ ਸ਼ਾਨਦਾਰ ਪੰਜਾਬੀ ਭਵਨ, ਪ੍ਰੀਤ ਨਗਰ ਵਿਚ ਸ. ਨਾਨਕ ਸਿੰਘ- ਸ. ਗੁਰਬਖਸ਼ ਸਿੰਘ ਸਿਮ੍ਰਤੀ ਭਵਨ, ਲੇਖਕਾਂ ਨੂੰ ਮਾਇਕ ਸਹਿਯੋਗ ਜਿਹੀਆਂ ਗਲਾਂ ਉਹਨਾਂ ਦੇ ਹਾਤਮ ਦਿਲ ਦੀਆਂ ਕੁਝ ਮਿਸਾਲਾਂ ਹਨ। ਇਹਨਾਂ ਕਾਰਜਾਂ ਵਿਚ ਉਹਨਾਂ ਦੇ ਸਹਿਯੋਗੀ ਵੀ ਧੰਨਤਾ ਦੇ ਯੋਗ ਹਨ।

ਭਾਪਾ ਪ੍ਰੀਤਮ ਸਿੰਘ ਜੀ ਨੇ ਮਿਹਨਤ ਕੀਤੀ ਆਪ ਕਮਾਇਆ ਵੀ ਅਤੇ ਬਹੁਤ ਦਿੱਤਾ ਵੀ। ਮੀਆਂ ਵਾਰਸ ਸ਼ਾਹ ਦੇ ਕਥਨ ਅਨੁਸਾਰ ਨੇਕ ਕਮਾਈ ਦੀਆਂ ਪੂਰੀਆਂ ਇਵੇਂ ਪੈਂਦੀਆਂ ਹਨ।

ਕਰ ਕੇ ਮਿਹਨਤਾਂ ਖਾਹ, ਕੁਝ ਦੇ ਹੱਥੋਂ
ਪੈਣ ਪੂਰੀਆਂ, ਨੇਕ ਕਮਾਈਆਂ ਦੀਆਂ

ਡਾ. ਰਘਬੀਰ ਸਿੰਘ ਸਿਰਜਨਾ ਅਨੁਸਾਰ "ਭਾਪਾ ਪ੍ਰੀਤਮ ਸਿੰਘ ਨੂੰ "ਪੰਜਾਬੀ ਸਾਹਿਤ ਦਾ ਤੁਰਦਾ ਫਿਰਦਾ ਸਾਹ ਲੈਂਦਾ ਇਤਿਹਾਸ ਹੈ। ਇੱਕ ਪੂਰੀ ਇਨਸਟੀਚਿਊਸ਼ਨ ਜਿਸ ਤੋਂ ਬਿਨਾਂ ਪੰਜਾਬੀ ਸਾਹਿਤ ਦਾ ਕੋਈ ਵਜੂਦ ਨਹੀ।"

ਪੰਜਾਬੀ ਸਾਹਿਤ ਦੇ ਇਸ ਤੁਰਦੇ ਫਿਰਦੇ ਇਤਿਹਾਸ ਬਾਰੇ ਪੰਜਾਬੀ ਦੇ ਸਾਹਿਤਕਾਰਾਂ ਨੇ ਉੱਚੀਆਂ ਤੋਂ ਉੱਚੀਆਂ ਗਲਾਂ ਕੀਤੀਆਂ ਹਨ ਅਤੇ ਕਰਣਗੇ। ਇਹ ਕਾਰਜ ਪੰਜਾਬੀ ਸਾਹਿਤ ਦੇ ਇਤਿਹਾਸ ਨਾਲ ਪੱਕਾ ਜੁੜ ਗਿਆ ਹੈ। ਮੈਂ ਭਾਪਾ ਪ੍ਰੀਤਮ ਸਿੰਘ ਜੀ ਬਾਰੇ ਪੜ੍ਹ ਪੜ੍ਹ ਕੇ ਅਨੰਦ ਲੈਂਦਾ ਰਿਹਾ ਹਾਂ। ਮੇਰੀ ਕਲਮ ਦੀ ਹਿੰਮਤ ਨਹੀਂ ਕਿ ਉਹਨਾਂ ਦਾ ਮੁਲੰਕਣ ਕਰਾਂ। ਕੁਝ ਯਾਦਾਂ ਹਨ ਜੋ ਮੇਰੇ ਹਿੱਸੇ ਆਈਆਂ ਹਨ। ਮੇਰੇ ਪਿਆਰਿਆਂ 'ਚੋਂ ਕੁਝ ਸਜਨ ਉਹਨਾਂ ਦੇ ਵੀ ਪਿਆਰੇ ਰਹੇ। ਕੁਝ ਦੋਸਤ ਅਤੇ ਕੁਝ ਰਿਸ਼ਤੇਦਾਰ। ਸ. ਮਹਿੰਦਰ ਸਿੰਘ ਯੂਅਰ ਕਲਾਥ ਹਾਊਸ ਚੰਡੀਗੜ੍ਹ ਵਾਲੇ ਉਹਨਾਂ ਦੇ ਸੱਕੇ ਭਾਣਜੇ ਹਨ ਜਿਨ੍ਹਾਂ, ਚੋਂ ਭਾਪਾ ਪ੍ਰੀਤਮ ਸਿੰਘ ਦੀ ਭਿੰਨੀ ਭਿੰਨੀ ਖੁਸ਼ਬੋ ਆਉਂਦੀ ਹੈ। ਹੋਰ ਵੀ ਮਿਤਰ ਹਨ। ਸ. ਪ੍ਰੀਤਮ ਸਿੰਘ ਦੀ ਯਾਦ ਜ਼ਿੰਦਗੀ ਦਾ ਸਰਮਾਇਆ ਹੈ। ਉਹ ਮਹਾਂਪੁਰਖ ਸਨ, ਉਹ ਪਰਉਪਕਾਰੀ ਸਨ ਅਤੇ ਪੂਰਨ ਸੰਤ ਸਨ। ਉਹਨਾਂ ਨੇ ਮਿਹਨਤ ਨਾਲ ਈਮਾਨਦਾਰੀ ਨਾਲ, ਸੁਹਿਰਦਤਾ ਨਾਲ ਕਾਮਯਾਬੀ ਦੇ ਬੁਲੰਦ ਝੰਡੇ ਝੁਲਾਏ। ਇਹ ਇਕ ਇਤਿਹਾਸਕ ਕਾਰਜ ਹੈ ਜਿਸ ਨੇ ਉਹਨਾਂ ਨੂੰ ਅਮਰ ਕੀਤਾ ਹੈ। ਉਹਨਾਂ ਦੀਆਂ ਗੱਲਾਂ ਕਰਦਿਆਂ ਜੇ ਬੰਦਾ ਭਾਵੁਕ ਹੋ ਜਾਵੇ ਤਾਂ ਇਹ ਕੋਈ ਕਸੂਰ ਨਹੀਂ।

*ਭਾਪਾ ਪ੍ਰੀਤਮ ਸਿੰਘ ਸਿਮ੍ਰਤੀ ਗ੍ਰੰਥ ਵਿਚੋਂ*

## ਸਾਬਕਾ ਸਰਪੰਚ ਬਲਦੇਵ ਸਿੰਘ ਕਰੀਵਾਲਾ ਨਮਿਤ ਪਾਠ ਦਾ ਭੋਗ ਅਤੇ ਸ਼ੋਕ ਸਮਾਗਮ

ਸਿਰਸਾ(੨੮, ਮਾਰਚ ੨੦੦੬)– ਇਥੋਂ ੪੨ ਕਿਲੋਮੀਟਰ ਦੂਰ ਪਿੰਡ ਕਰੀਵਾਲਾ ਵਿਖੇ ਅੱਜ ਹਜ਼ਾਰਾਂ ਲੋਕਾਂ ਦਾ ਇਕੱਠ ਬਲਦੇਵ ਸਿੰਘ ਦੇ ਪਾਠ ਭੋਗ ਅਤੇ ਸ਼ਰਧਾਂਜਲੀ ਸਮਾਗਮ ਵਿਚ ਜੁੜਿਆ। ਬਲਦੇਵ ਸਿੰਘ ੫੨ ਸਾਲ ਦੀ ਉਮਰ ਪੂਰੀ ਕਰਕੇ ੧੯ ਮਾਰਚ ਸ਼ਾਮ ਨੂੰ ਸਤਿਗੁਰੂ ਪਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਵਿਖੇ ਚੱਲ ਵਸੇ। ਅਗਲੇ ਦਿਨ ਉਹਨਾਂ ਦੇ ਪਿੰਡ ਕਰੀਵਾਲਾ ਵਿਚ ਹਜ਼ਾਰਾਂ ਸੇਜਲ ਨੈਣਾਂ ਨੇ ਉਹਨਾਂ ਦੀ ਮਿਰਤਕ ਦੇਹ ਦੇ ਦਰਸ਼ਨ ਕੀਤੇ ਅਤ ਇਕ ਵਿਸ਼ਾਲ ਇਕੱਠ ਵਿਚ ਉਹਨਾਂ ਦਾ ਅੰਤਿਮ ਸਰਕਾਰ ਵੱਡੇ ਪੁੱਤਰ ਬੂਟਾ ਸਿੰਘ ਦੁਆਰਾ ਚਿਤਾ ਨੂੰ ਲਾਂਬੂ ਲਾਏ ਜਾਣ ਨਾਲ ਹੋਇਆ। ਉਹਨਾਂ ਦਾ ਮੁੱਢਲਾ ਬਚਪਨ ਪਿੰਡ ਸੰਤ ਨਗਰ ਵਿਚ ਨਾਨੇ ਹਰਨਾਮ ਸਿੰਘ ਕੱਕੇ ਦੇ ਵਿਹੜੇ ਵਿਚ ਬਤੀਤ ਹੋਇਆ ਅਤੇ ਹੋਸ਼ ਬੁੱਧ ਸੰਭਲਣ ਬਾਦ ਉਹ ਆਪਣੀ ਮਾਤਾ ਪਿਆਰ ਕੌਰ ਨਾਲ ਜੱਦੀ ਪੈਲੀ ਤੇ ਪਿੰਡ ਕਰੀਵਾਲੇ ਆ ਗਏ। ਉਹਨਾਂ ਦੇ ਨਾਨੇ ਦਾ ਵੱਡਾ ਭਾਈ ਲਾਭ ਸਿੰਘ ਕੱਕਾ ਵਰਨ ਪਿੰਡ ਦਾ ਪ੍ਰਸਿੱਧ ਕੂਕਾ ਆਗੂ ਸੀ ਅਤੇ ਉਹ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ, ਸੰਤ ਜਿਉਣ ਸਿੰਘ ਸਿਰਹਾਲੀ ਦੀ ਸੰਗਤ ਵੀ ਅਕਸਰ ਮਾਣਿਆ ਕਰਦਾ ਸੀ। ਬਲਦੇਵ ਸਿੰਘ ਦਾ ਦਾਦਾ ਭਾਈ ਇੰਦਰ ਸਿੰਘ ਪੱਛਮੀ ਪੰਜਾਬ ਦੇ ਗਦਾਂਵਾਲੇ ਪਿੰਡ ਤੋਂ ਆਉਣ ਵਾਲਾ ਨਾਮਧਾਰੀ ਸਿੰਘ ਸੀ। ਬਲਦੇਵ ਸਿੰਘ ਦੇ ਪਿਤਾ ਸੁਵਰਨ ਸਿੰਘ ਨੂੰ ਜੋ ਹੁਣ ਐਲਨਾਬਾਦ ਨਿਵਾਸ ਰੱਖਦੇ ਹਨ, ਅਜੇ ਕੁਝ ਮਹੀਨੇ ਪਹਿਲਾਂ ਹੀ ਕਿ ਹੋਰ ਪੁੱਤਰ ਦੇ ਬੇਵਕਤ ਚਲਾਣੇ ਦਾ ਸਦਮਾ ਹਾਲੇ ਭੁੱਲਿਆ ਨਹੀਂ ਸੀ। ਬਲਦੇਵ ਸਿੰਘ ਦੀ ਪ੍ਰਤਿਭਾ ਵਿਚ ਨਿਖਾਰ ਚੜ੍ਹਦੀ ਜਵਾਨੀ ਸਮੇਂ ਹੀ ਆਉਣਾ ਸ਼ੁਰੂ ਹੋ ਗਿਆ। ਜਦੋਂ ੧੯੮੩ ਈ. ਵਿਚ ੩੦ ਸਾਲਾਂ ਦੀ ਉਮਰ ਵਿਚ ਉਹ ਪਿੰਡ ਦਾ ਸਰਪੰਚ ਚੁਣਿਆ ਗਿਆ। ਪੰਜ ਸਾਲ ਪੂਰੀ ਸ਼ਾਨ ਨਾਲ ਉਸਨੇ ਸਰਪੰਚੀ ਕੀਤੀ। ੧੯੯੩ ਈ. ਵਿਚ ਉਸਦੇ ਘਰੋਂ ਬੀਬੀ ਦਲਜੀਤ ਕੌਰ ਨੂੰ ਇਲਾਕਾ ਨਿਵਾਸੀਆਂ ਨੇ ਜਿਲ੍ਹਾ ਪ੍ਰੀਸ਼ਦ ਦੀ ਵੱਕਾਰੀ ਸੀਟ ਤੇ ਜਿਤਾ ਦਿਤਾ। ਜਿੱਤਾਂ ਜਾਂ ਪ੍ਰਾਪਤੀਆਂ ਨਾਲ ਬਲਦੇਵ ਸਿੰਘ ਨੇ ਆਪਣੇ ਪੈਰ ਧਰਤੀ ਤੇ ਹੀ ਰੱਖੇ। ਪਿੰਡ ਦੀਆਂ ਸਾਂਝੀਆਂ ਥਾਵਾਂ ਤੋਂ ਪੁਲੀਸ ਚੌਕੀ ਉਠਵਾਉਣ ਲਈ ਦੋ ਮਹੀਨੇ ਤੋਂ ਵੱਧ ਸਮੇਂ ਪਿੰਡ ਦੇ ਸਾਰੇ ਲੋਕਾਂ ਦਾ ਸਾਂਝਾ ਧਰਨਾ ਭਾਰਤੀ ਕਮਿਊਨਿਸਟ ਪਾਰਟੀ ਦੀ ਅਗਵਾਈ ਹੇਠ ਉਸ ਦੀ ਸਰਪੰਚੀ ਦੇ ਸਮੇਂ ਹੀ ਲੱਗਿਆ ਜਿਸ ਵਿਚ ਉਸ ਤੇ ਪੁਲੀਸ ਨੇ ਕੇਸ ਵੀ ਬਣਾ ਦਿੱਤੇ ਪਰ ਮੋਰਚਾ ਸਰ ਹੋ ਗਿਆ। ਉਹ ਗਰੀਬਾਂ ਦਾ ਬੜਾ ਖ਼ੈਰ ਖਾਹ ਸੀ। ਪਿੰਡ ਅਤੇ ਇਲਾਕਾ ਨਿਵਾਸੀਆਂ ਨੇ ਉਸ ਦੇ ਬੇਵਕਤ ਚਲਾਣੇ ਦਾ ਵੱਡਾ ਰੰਜ ਮਨਾਇਆ। ਬਾਜ਼ਾਰ ਬੰਦ ਰਹੇ ਘਰਾਂ ਵਿਚ ਚੁੱਲ੍ਹੇ ਨਾ ਬਲੇ। ੨੮ ਮਾਰਚ ਦਿਨ ਮੰਗਲਵਾਰ ਨੂੰ ਸ਼ਹੀਦ ਭਗਤ ਸਿੰਘ ਸਟੇਡੀਅਮ ਵਿਚ ਭਾਰੀ ਸ਼ਾਮਿਆਨਿਆਂ ਹੇਠ ਸ਼ੋਕ ਸਮਾਗਮ ਆਰੰਭ ਹੋਇਆ। ਸ੍ਰੀ ਭੈਣੀ ਸਾਹਿਬ ਤੋਂ ਆਏ ਹਜੂਰੀ ਰਾਗੀ ਭਾਈ ਹਰਬੰਸ ਸਿੰਘ ਘੁੱਲਾ ਨੇ ਦੱਸਿਆ ਕਿ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਹੁਕਮ ਮੁਤਾਬਿਕ ਉਹਨਾਂ ਦੇ ਪਿਆਰੇ ਸਿਖ ਦੇ ਨਮਿਤ ਪਾਠ ਭੋਗ ਦੇ ਮੌਕੇ 'ਤੇ ਇੱਥੇ ਕੀਰਤਨ ਕਰਨ ਵਾਸਤੇ ਪੁੱਜੇ ਹਨ। ਦੋ ਘੰਟੇ ਵੈਰਾਗਮਈ ਕੀਰਤਨ ਨੇ ਸੰਗਤ ਨੂੰ ਗੁਰ ਸ਼ਬਦ ਦੀ ਥੰਮੀ ਦੇ ਕੇ ਡੋਲਣ ਤੋਂ ਬਚਾਇਆ। ਬਲਦੇਵ ਸਿੰਘ ਦੇ ਮਨੁੱਖੀ ਗੁਣਾਂ, ਹਮਦਰਦੀ, ਦੁਖ ਸੁਖ ਵਿਚ ਕੰਮ ਆਉਣਾ, ਪਰਉਪਕਾਰੀ ਸੁਭਾਉ ਦੀ ਸ਼ਰਧਾਂਜਲੀ ਸਮਾਗਮ ਵਿਚ ਮੁਕਤ ਕੰਠ ਨਾਲ ਪ੍ਰਸੰਸਾ ਹੋਈ। ਪੰਜਾਬ ਕਾਂਗਰਸ ਦੇ ਸਾਬਕਾ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਨਾਮਧਾਰੀ ਦਰਬਾਰ, ਹਰਿਆਣਾ ਯੋਜਨਾ ਬੋਰਡ ਦੇ ਮੀਤ ਪ੍ਰਧਾਨ ਚੌ. ਰਣਜੀਤ ਸਿੰਘ ਚੌਟਾਲਾ ਨੇ ਸ਼ਰਧਾਂਜਲੀਆਂ ਭੇਟ ਕੀਤੀਆਂ। ਸਟੇਜ ਸਕੱਤਰ ਦੀ ਜਿੰਮੇਵਾਰੀ ਕਾ. ਸੁਵਰਨ ਸਿੰਘ ਵਿਰਕ ਨੇ ਨਿਭਾਈ। ਇਸ ਮੌਕੇ ਤੇ ਸਿਰਸਾ ਤੋਂ ਸਾਂਸਦ ਆਤਮਾ ਸਿੰਘ ਗਿੱਲ, ਹਰਿਆਣਾ ਦੇ ਉਦਯੋਗ ਮੰਤਰੀ ਲਛਮਣ ਦਾਸ ਅਰੋੜਾ, ਮਨੀਰਾਮ ਕੇਹਰਵਾਲਾ ਸਾਬਕਾ ਵਿਧਾਇਕ, ਓਮ ਪ੍ਰਕਾਸ਼ ਕੇਹਰ ਵਾਲਾ, ਰਵੀ ਚੌਟਾਲਾ, ਸੰਤ ਤਾਰਾ ਸਿੰਘ ਅਨਜਾਣ ਸੰਪਾਦਕ ਸਤਿਜੁਗ, ਕਾ. ਜਸਵੰਤ ਸਿੰਘ ਜੋਸ਼, ਹਰਮੀਤ ਸਿੰਘ ਚੇਅਰਮੈਨ, ਬਲੀ ਸਿੰਘ ਗੋਰਾਇਆ, ਸਰਦੂਲ ਸਿੰਘ ਕੋਟਲੀ, ਕਰਮ ਸਿੰਘ ਭੰਗੂ, ਅੰਮ੍ਰਿਤਪਾਲ ਖੋਸਾ, ਮੰਟੂ ਬਾਜਵਾ, ਕੁਲਦੀਪ ਸਿੰਘ ਕਰੀਵਾਲਾ, ਬਲੀ ਸਿੰਘ ਬਣੀ, ਚਰਨਜੀਤ ਚਾਨਣਾ, ਸਰਪੰਚ ਬਲਬੀਰ ਭੁੱਲਰ, ਜਰਨੈਲ ਸਿੰਘ, ਹਰਦੇਵ ਸਿੰਘ ਸਿੱਧੂ, ਇਕਬਾਲ ਸਿੰਘ ਆਦਿ ਹਾਜ਼ਰ ਸਨ। ਬਲਦੇਵ ਸਿੰਘ ਦੇ ਭੋਗ ਤੇ ਪੱਛਮੀ ਪੰਜਾਬ ਵਿਚੋਂ ਬੱਢਾ (ਜ਼ਿਲਾ ਨਨਕਾਣਾ ਸਾਹਿਬ) ਪਿੰਡ ਤੋਂ ਆਸ਼ਕ ਮਨੇਸ ਉਚੇਚੇ ਤੌਰ ਤੇ ਸ਼ਾਮਲ ਹੋਏ ਜੋ ਉਸ ਦੇ ਨਿਕਟ ਮਿੱਤਰ ਸਨ।

*—ਬਲਰਾਜ ਸਿੰਘ ਬਣੀ*

## ਰਾਣੀਆਂ (ਸਿਰਸਾ) ਵਿਚ ਸ਼ਹੀਦ ਭਗਤ ਸਿੰਘ ਯਾਦਗਾਰੀ ਮੇਲਾ

ਰੋਜ਼ਗਾਰ ਪ੍ਰਾਪਤੀ ਚੇਤਨਾ ਅਭਿਆਨ ਦੇ ਤਹਿਤ ਸਰਬ ਭਾਰਤ ਨੌਜੁਆਨ ਸਭਾ ਅਤੇ ਆਲ ਇੰਡੀਆ ਸਟੂਡੈਂਟਸ ਫੈਡਰੇਸ਼ਨ ਦੀਆਂ ਸਿਰਸਾ ਜ਼ਿਲ੍ਹਾ ਇਕਾਈਆਂ ਵਲੋਂ ਸ਼ਹੀਦ-ਏ-ਆਜ਼ਮ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦਾ ੭੫ਵਾਂ ਬਲੀਦਾਨ ਦਿਵਸ ਛੇਵੇਂ ਸ਼ਹੀਦੀ ਯਾਦਗਾਰੀ ਸਭਿਆਚਾਰਕ ਮੇਲੇ ਦੇ ਰੂਪ ਵਿਚ ਮਨਾਇਆ ਗਿਆ। ਕੋਆਪਰੇਟਿਵ ਸੁਸਾਇਟੀ ਦੇ ਅਹਾਤੇ ਵਿਚ ਜੀਵਨ ਨਗਰ ਰੋਡ ਤੇ ਇਹ ਮੇਲਾ ਦਿਨ ਅਤੇ ਰਾਤ ਦੇ ਦੋ ਵੱਖ ਵੱਖ ਪ੍ਰੋਗਰਾਮਾਂ ਨਾਲ ਸਿਰੇ ਚੜ੍ਹਿਆ। ਇਲਾਕੇ ਦੇ ਅਨੇਕਾਂ ਪਤਵੰਤੇ ਸੱਜਣਾਂ ਜਸਵੰਤ ਸਿੰਘ ਜੋਸ਼, ਬਲੀ ਸਿੰਘ ਗੋਰਾਇਆ, ਕੇਹਰ ਸਿੰਘ ਕੰਬੋਜ ਚੱਕ ਅਰਾਈਆਂ, ਲਛਮਣ ਸਿੰਘ ਸ਼ੇਖਾਵਤ, ਰਘੁਬੀਰ ਸਿੰਘ ਬਾਜਵਾ, ਦਿਆਲ ਸਿੰਘ ਰਾਣੀਆਂ, ਜੋਗਿੰਦਰ ਸਿੰਘ ਕਰੀਵਾਲਾ ਆਦਿ ਨੇ ਮੇਲੇ ਵਿਚ ਹਿੱਸਾ ਲਿਆ। ਕਰਤਾਰ ਸਿੰਘ ਥੇਹੜੀ ਰਣਜੀਤਪੁਰ ਅਤੇ ਗੁਰਦਿਆਲ ਸਿੰਘ ਪ੍ਰੀਤ ਨਾਈਵਾਲਾ ਨੇ ਸ਼ਹੀਦਾਂ ਬਾਰੇ ਕਵਿਤਾਵਾਂ ਪੜ੍ਹੀਆਂ। ਪ੍ਰੋਗਰਾਮ ਦੇ ਅਰੰਭ ਤੋਂ ਪਹਿਲਾਂ ਨਗਰ ਦੇ ਮੁੱਖ ਚੌਕ ਸ਼ਹੀਦ ਭਗਤ ਸਿੰਘ ਚੌਕ ਵਿਚ ਹਰਿਆਣਾ ਨੌਜੁਆਨ ਸਭਾ ਦੇ ਪ੍ਰਧਾਨ ਹਰਦੇਵ ਜੋਸ਼, ਬਲਰਾਜ ਸਿੰਘ ਬਣੀ, ਗੁਰਮੀਤ ਸਿੰਘ ਐਮ. ਸੀ., ਗੋਬਿੰਦ ਸਹੋਤਾ, ਪ੍ਰੀਤਪਾਲ ਸਿੱਧੂ, ਰਘੁਬੀਰ ਸਿੰਘ ਨਕੌੜਾ, ਰਤਨ ਰੰਧਾਵਾ, ਮੋਹਨ ਸਿੰਘ ਟਪਿਆਲਾਂ, ਕਰਣ ਸਿੰਘ, ਜਸਬੀਰ, ਤੇਜਿੰਦਰ ਮਾਨ, ਗੁਰਮੁਖ ਵਿਰਕ ਅਤੇ ਹਰਜੀਤ ਆਦਿ ਅਨੇਕ ਨੌਜੁਆਨਾ ਨੇ ਸ਼ਹੀਦ ਭਗਤ ਸਿੰਘ ਦੇ ਬੁੱਤ ਤੇ ਫੁੱਲ ਮਾਲਾ ਭੇਟ ਕੀਤੀਆਂ ਅਤੇ ਨਾਰ੍ਹੇ ਲਾਏ "ਹਮਾਰਾ ਨੇਤਾ ਕੈਸਾ ਹੋ ? ਭਗਤ ਸਿੰਘ ਜੈਸਾ ਹੋ"। ਮੇਲੇ ਵਿਚ ਦਿਨ ਦੇ ਸਮੇਂ ਮੁੱਖ ਵਕਤੇ ਦੇ ਤੌਰ ਤੇ ਬੋਲਦਿਆਂ ਸੀ.ਪੀ.ਆਈ. ਹਰਿਆਣਾ ਕਾਰਜਕਾਰਨੀ ਦੇ ਮੈਂਬਰ ਅਤੇ ਸਿਰਸਾ ਜ਼ਿਲ੍ਹਾ ਸਕੱਤਰ ਕਾਮਰੇਡ ਸੁਵਰਨ ਸਿੰਘ ਵਿਰਕ ੨੩ ਮਾਰਚ ਦੇ ਇਤਿਹਾਸਕ ਦਿਨ ਦੀ ਮਹੱਤਤਾ ਤੇ ਚਾਨਣਾ ਪਾਉਂਦਿਆਂ ਪੰਜਾਬ ਵਿਚ ਚੱਲੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਕੂਕਾ ਅੰਦੋਲਨ ਨੂੰ ਸੁਤੰਤਰਤਾ ਦਾ ਪਹਿਲਾ ਵਿਆਪਕ ਅੰਦੋਲਨ ਦੱਸਿਆ ਜਿਸ ਤੇ ਚੱਲ ਕੇ ੬੫ ਵਰ੍ਹੇ ਬਾਅਦ ਗਾਂਧੀ ਜੀ ਨੇ ਬਰਤਾਨਵੀ ਸਰਕਾਰ ਅਤੇ ਸਾਮਰਾਜ ਵਿਰੁੱਧ ਬਾਈਕਾਟ ਅਸਹਿਯੋਗ ਅਤੇ ਸਵਦੇਸ਼ੀ ਦੀ ਅਲਖ ਜਗਾਈ ਸੀ। ਕੂਕਾ ਅੰਦੋਲਨ ਤੋਂ ਗਦਰ ਪਾਰਟੀ ਲਹਿਰ ਵਾਲੇ ਪ੍ਰਭਾਵਿਤ ਸਨ ਅਤੇ ਕਰਤਾਰ ਸਿੰਘ ਸਰਾਭਾ ਸ਼ਹੀਦ ਭਗਤ ਸਿੰਘ ਦਾ ਉਵੇਂ ਹੀ ਪ੍ਰੇਰਣਾ ਸਰੋਤ ਸੀ ਜਿਵੇਂ ਉਹ ਕੂਕਾ ਅੰਦੋਲਨ ਦੇ ਨਾਇਕਾਂ ਦੀ ਮੁਕਤ ਕੰਠ ਨਾਲ ਪ੍ਰਸ਼ੰਸਾ ਕਰਦਾ ਸੀ। ਕਾਮਰੇਡ ਵਿਰਕ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਪੱਕਾ ਧਰਮ ਨਿਰਪੱਖ ਸੀ, ਫਿਰਕਾ ਪ੍ਰਸਤੀ ਅਤੇ ਜਾਤਪਾਤ ਦਾ ਵਿਰੋਧੀ ਸੀ ਅਤੇ ਵਿਗਿਆਨਕ ਸਮਾਜਵਾਦ ਵਿਚ ਭਰੋਸਾ ਰੱਖਦਾ ਸੀ। ਭਗਤ ਸਿੰਘ ਨੂੰ ਇਕ ਸੂਰਮੇ ਦੇ ਤੌਰ ਤੇ ਉਭਾਰ ਕੇ ਉਸਦੇ ਚਿੰਤਨ ਨੂੰ ਬਾਈਪਾਸ ਕਰ ਦਿੱਤਾ ਜਾਂਦਾ ਹੈ। ਜ਼ਰੂਰਤ ਹੈ ਅੱਜ ਦਾ ਨੌਜੁਆਨ ਭਗਤ ਸਿੰਘ ਦੇ ਵਿਚਾਰਾਂ ਨੂੰ ਆਤਮਸਾਤ ਕਰ ਕੇ ਕੌਮੀ ਢਾਂਚੇ ਦੀ ਪੁਨਰ ਉਸਾਰੀ ਵਿਚ ਜੁੱਟ ਜਾਏ ਤਾਂਕਿ ਮਹਾਨ ਸ਼ਹੀਦਾਂ ਦੇ ਸੁਪਨਿਆਂ ਵਿਚ ਰੰਗ ਭਰਿਆ ਜਾ ਸਕੇ। ਸ਼ੋਸ਼ਣ ਮੁਕਤ ਸਮਾਜਿਕ ਆਰਥਿਕ ਪ੍ਰਬੰਧ ਉਸਾਰਿਆ ਜਾ ਸਕੇ। ਮੇਲੇ ਵਿਚ ਸਾਰਾ ਦਿਨ ਸਥਾਨਕ ਕਲਾਕਾਰਾ, ਆਗਾਜ਼ ਕਲਾ ਮੰਚ ਮੰਡੀ ਡੱਬਵਾਲੀ ਦੇ ਸ੍ਰੀ ਸੰਜੀਵ ਸ਼ਾਦ ਨੇ ਗੀਤਾਂ, ਕਰੀਓ ਗ੍ਰਾਫੀ ਅਤੇ ਕਵਿਤਾਵਾਂ ਨਾਲ ਸਮਾਂ ਬੰਨ੍ਹ ਦਿੱਤਾ। ਸਥਾਨਕ ਸਕੂਲਾਂ ਦੇ ਬੱਚਿਆਂ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਸਰਨਜੀਤ ਚੀਮਾ ਅਤੇ ਪਾਰਟੀ ਨੇ ਟੌਰ੍ਹ ਪੰਜਾਬ ਦੀ, ਜਸ਼ਨੇ ਪੰਜਾਬ ਸਿਰਸਾ ਗਰੁੱਪ ਨੇ ਲੋਕ ਨਾਚ ਭੰਗੜੇ ਨਾਲ ਦਰਸ਼ਕਾਂ ਦਾ ਮਨ ਮੋਹ ਲਿਆ। ਰਾਤ ਨੂੰ ਦਵਿੰਦਰ ਦਮਨ, ਜੋ ਇਪਟਾ ਨਾਲ ਸਬੰਧਿਤ ਮੋਹਾਲੀ ਤੋਂ ਆਏ ਸਨ ਉਹਨਾਂ ਦੀ ਨਾਟਕ ਟੀਮ ਨੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੇ ਆਧਾਰਿਤ ਨਾਟਕ 'ਛਿਪਣ ਤੋਂ ਪਹਿਲਾਂ' ਪੇਸ਼ ਕਰ ਕੇ ਦਰਸ਼ਕਾਂ ਨੂੰ ਆਪਣਾ ਆਪਾ ਤੇ ਆਲਾ ਦੁਆਲਾ ਝੰਜੋੜਨ ਤੇ ਮਜਬੂਰ ਕਰ ਦਿੱਤਾ। ਲੋਕਾਂ ਨੇ ਕਬਰਾਂ ਵਰਗੀ ਖਾਮੋਸ਼ੀ ਵਿਚ ਨਾਟਕ ਦਾ ਇਕ ਇਕ ਸ਼ਬਦ ਸੁਣਿਆ। ਰਾਤ ਦੇ ਸਮੇਂ ਨੌਜੁਆਨ ਸਭਾ ਦੇ ਕੌਮੀ ਪ੍ਰਧਾਨ ਪ੍ਰਿਥੀਪਾਲ ਸਿੰਘ ਮਾੜੀਮੇਘਾ ਨੇ ਪੰਜਾਬ, ਹਰਿਆਣਾ ਅਤੇ ਹੋਰਨਾਂ ਸੂਬਿਆਂ ਵਿਚ ਚਲਾਏ ਜਾ ਰਹੇ ਰੋਜ਼ਗਾਰ ਪ੍ਰਾਪਤੀ ਚੇਤਨਾ ਅਭਿਆਨ ਦੀ ਇਹ ਕਹਿ ਕੇ ਸ਼ਾਨਦਾਰ ਵਿਆਖਿਆ ਕੀਤੀ ਕਿ ਰੋਜ਼ਗਾਰ ਸਭ ਦਾ ਮੌਲਿਕ ਅਧਿਕਾਰ ਬਣੇ ਅਤੇ ਇਸ ਨੂੰ ਹਾਸਲ ਕਰਨ ਲਈ ਘੋਲ ਹੀ ਇਕ ਮਾਤਰ ਰਾਹ ਹੈ। ਮੰਚ ਸੰਚਾਲਨ ਪ੍ਰੀਤਪਾਲ ਸਿੱਧੂ, ਬਲਰਾਜ ਬਣੀ, ਸਰਬਜੀਤ ਸਿੱਧੂ ਅਤੇ ਕਾ. ਲਖ ਰਾਜ ਦਟ ਵਕੀਲ ਨੇ ਵਾਰੀ ਵਾਰੀ ਕੀਤਾ। ਚਾਹ ਤੇ ਦਾਲੇ ਪ੍ਰਸ਼ਾਦੇ ਦਾ ਅਤੁੱਟ ਲੰਗਰ ਵੀ ਵਰਤਿਆ।

—*ਬਲਰਾਜ ਸਿੰਘ ਬਣੀ*

## ਜੁਗਿੰਦਰ ਸਿੰਘ ਮੁਕਤਾ ਨਾਲ ਰੂਬਰੂ

ਪੰਜਾਬੀ ਸਾਹਿਤ ਸਭਾ ਸਿਰਸਾ ਅਤੇ ਸੰਘਰਸ਼ ਵੈਲਫੇਅਰ ਸੁਸਾਇਟੀ ਸਿਰਸਾ ਦੇ ਸਾਂਝੇ ਉੱਦਮ ਸਦਕਾ ਸੰਦੀਪ ਭਵਨ

ਸਿਰਸਾ ਵਿਖੇ ਇਕ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਨਾਮਧਾਰੀ ਪੰਥ ਦੇ ਉੱਘੇ ਪੰਜਾਬੀ ਸਾਹਿਤਕਾਰ ਅਤੇ ਗੀਤਕਾਰ ਸ੍ਰੀ ਜੁਗਿੰਦਰ ਸਿੰਘ ਮੁਕਤਾ ਨੂੰ ਵਿਦਵਾਨ ਸਰੋਤਿਆਂ ਦੇ ਰੂ-ਬ-ਰੂ ਕੀਤਾ ਗਿਆ। ਇਸ ਪ੍ਰੋਗਰਾਮ ਦੀ ਪ੍ਰਧਾਨਗੀ ਡਾ. ਜੀ. ਡੀ. ਚੌਧਰੀ ਨੇ ਕੀਤੀ।

ਆਏ ਸੱਜਣਾਂ ਦਾ ਸੁਆਗਤ ਪੰਜਾਬੀ ਸਾਹਿਤ ਸਭਾ ਸਿਰਸਾ ਦੇ ਉਪ-ਪ੍ਰਧਾਨ ਸ੍ਰੀ ਸੁਰਿੰਦਰ ਕੰਬੋਜ ਨੇ ਕੀਤਾ।

ਪ੍ਰੋਗਰਾਮ ਸ਼ੁਰੂ ਕਰਨ ਤੋਂ ਪਹਿਲਾਂ ਪੰਜਾਬੀ ਦੇ ਪ੍ਰਸਿੱਧ ਸਾਹਿਤਕਾਰ ਸ੍ਰੀ ਚਾਨਣ ਗੋਬਿੰਦਪੁਰੀ ਦੇ ਅਕਾਲ ਚਲਾਣੇ ਤੇ ਦੋ ਮਿੰਟ ਦਾ ਮੌਨ ਰੱਖ ਕੇ ਵਿਛੜੀ ਰੂਹ ਨੂੰ ਸ਼ਰਧਾਂਜਲੀ ਦਿੱਤੀ ਗਈ।

ਆਪਣੇ ਸਾਹਿਤਕ ਸਫਰ ਬਾਰੇ ਜਾਣਕਾਰੀ ਦੇਂਦਿਆਂ ਸ੍ਰੀ ਜੁਗਿੰਦਰ ਸਿੰਘ ਮੁਕਤਾ ਜੀ ਨੇ ਦੱਸਿਆ ਕਿ ਉਹ ਬਚਪਨ ਤੋਂ ਹੀ ਗੀਤ ਅਤੇ ਕਵਿਤਾਵਾਂ ਲਿਖਦੇ ਆ ਰਹੇ ਹਨ। ਕਵਿਤਾ ਦੇ ਖੇਤਰ ਵਿਚ ਉਹ ਸ੍ਰੀ ਅਜੀਤ ਸਿਘ ਸੂਫੀ ਨੂੰ ਆਪਣਾ ਉਸਤਾਦ ਮੰਨਦੇ ਹਨ ਅਤੇ ਵਿਦਿਆ ਦੇ ਮਾਮਲੇ ਵਿਚ ਮਾਸਟਰ ਅਮਰੀਕ ਸਿੰਘ ਉਨ੍ਹਾਂ ਦੇ ਰਹਿਨੁਮਾ ਹਨ। ਉਨ੍ਹਾਂ ਨੇ ਬੈਂਤ, ਕਬਿੱਤ, ਗ਼ਜ਼ਲ, ਰੁਬਾਈ, ਸਵੱਯੇ ਅਤੇ ਛੰਦ ਆਦਿ ਵਿਚ ਖੂਬ ਲਿਖਿਆ ਹੈ।

ਇਕ ਸਵਾਲ ਦੇ ਜਵਾਬ ਵਿਚ ਉਨ੍ਹਾਂ ਦੱਸਿਆ ਕਿ ਉਹ ਜਸਵੰਤ ਸਿੰਘ ਕੰਵਲ, ਨਾਨਕ ਸਿੰਘ, ਕਰਤਾਰ ਸਿੰਘ ਬਲੱਗਣ ਅਤੇ ਧਨੀਰਾਮ ਚਾਤ੍ਰਿਕ ਦੇ ਸਾਹਿਤ ਤੋਂ ਬਹੁਤ ਪ੍ਰਭਾਵਿਤ ਹਨ।

ਇਕ ਹੋਰ ਸਵਾਲ ਦੇ ਜਵਾਬ ਵਿਚ ਉਨ੍ਹਾਂ ਕਿਹਾ ਕਿ ਉਹ ਚਾਹੁੰਦੇ ਹਨ ਕਿ ਸਾਰੇ ਸ਼ਾਇਰ ਵਧੀਆ ਕਿਸਮ ਦੀਆਂ ਰਚਨਾਵਾਂ ਲਿਖਣ ਤਾਕਿ ਸਮਾਜ ਨੂੰ ਚੰਗੀ ਅਤੇ ਨਰੋਈ ਸੇਧ ਮਿਲੇ। ਲਚਰ ਕਿਸਮ ਦੇ ਸਾਹਿਤ ਨੂੰ ਬਿਲਕੁਲ ਬਰਦਾਸ਼ਤ ਨਹੀਂ ਕੀਤਾ ਜਾਣਾ ਚਾਹੀਦਾ।

ਮਾਨ-ਸਨਮਾਨ ਦੀ ਗੱਲ ਪੁੱਛਣ ਤੇ ਉਨ੍ਹਾਂ ਦੱਸਿਆ ਕਿ ਦੇਸ਼ ਅਤੇ ਵਿਦੇਸ਼ ਜਿਵੇਂ ਪਾਕਿਸਤਾਨ, ਥਾਈਲੈਂਡ, ਤਨਜ਼ਾਨੀਆ, ਕੀਨੀਆ ਅਤੇ ਸਿੰਘਾਪੁਰ ਦੀਆਂ ਕਈ ਸਾਹਿਤਕ ਸੰਸਥਾਵਾਂ ਨੇ ਉਨ੍ਹਾਂ ਨੂੰ ਬਹੁਤ ਸਨਮਾਨ ਦਿੱਤਾ ਹੈ।

ਜਲੰਧਰ ਦੂਰਦਰਸ਼ਨ ਤੋਂ ਉਨ੍ਹਾਂ ਦੀਆਂ ਰਚਨਾਵਾਂ ਅਕਸਰ ਪ੍ਰਸਾਰਿਤ ਹੁੰਦੀਆਂ ਰਹਿੰਦੀਆਂ ਹਨ। ਉਨ੍ਹਾਂ ਦੇ ਗੀਤਾਂ ਦੀਆਂ ਕੈਸਟਾਂ ਮਾਰਕੀਟ ਵਿਚ ਉਪਲਬਧ ਹਨ।

ਉਨ੍ਹਾਂ ਨੇ ਆਪਣੇ ਕੁਝ ਚੋਣਵੇਂ ਗੀਤ ਹਾਰਮੋਨੀਅਮ ਤੇ ਸੁਣਾ ਕੇ ਸਰੋਤਿਆਂ ਦਾ ਮਨ ਮੋਹ ਲਿਆ।

ਇਸ ਤੋਂ ਬਾਅਦ ਉਨ੍ਹਾਂ ਦੇ ਸਨਮਾਨ ਵਿਚ ਕਵੀ ਦਰਬਾਰ ਹੋਇਆ ਜਿਸ ਵਿਚ ਇਲਾਕੇ ਦੇ ਉੱਘੇ ਕਵੀਆਂ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ। ਉਨ੍ਹਾਂ ਵਿਚੋਂ ਕੁਝ ਪ੍ਰਮੁੱਖ ਨਾਂ ਹਨ ਮਾਸਟਰ ਅਮਰੀਕ ਸਿੰਘ, ਗੁਰਦਿਆਲ ਸਿੰਘ ਪ੍ਰੀਤ, ਡਾ. ਜੀ. ਡੀ. ਚੌਧਰੀ, ਡਾ. ਦਰਸ਼ਨ ਸਿੰਘ, ਸੁਰਿੰਦਰ ਕੰਬੋਜ, ਡਾ. ਸ਼ੀਲ ਕੌਸ਼ਿਕ, ਡਾ. (ਮੇਜਰ) ਕੌਸ਼ਿਕ, ਪ੍ਰੋ. ਰੂਪ ਦੇਵ ਗੁਣ, ਕਵੀ ਹਾਕਿਮ ਸਿੰਘ ਜੀਤ, ਰਮੇਸ਼ ਮਹਿਤਾ, ਰਣਜੀਤ ਸਿੰਘ, ਪ੍ਰਕਾਸ਼ ਸਾਨੀ, ਰਮੇਸ਼ ਸ਼ਾਸਤਰੀ ਅਤੇ ਸੁੰਦਰ ਮੁਸਾਫਿਰ।

ਇਨ੍ਹਾਂ ਤੋਂ ਇਲਾਵਾ ਜਿਨ੍ਹਾਂ ਪ੍ਰਮੁੱਖ ਹਸਤੀਆਂ ਨੇ ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਵਿਚ ਹਿੱਸਾ ਪਾਇਆ ਉਨ੍ਹਾਂ ਵਿਚ ਭੁਪਿੰਦਰ ਪੰਨੀਵਾਲੀਆ, ਸੰਦੀਪ ਚੌਧਰੀ, ਮੋਨਿਕਾ ਚੌਧਰੀ ਡਾ. ਭਗਵਾਨ ਜਈਆ, ਡਾ. ਮਨਫੂਲ ਵਰਮਾ ਅਤੇ ਓ. ਪੀ. ਮਹਿਤਾ ਸ਼ਾਮਿਲ ਹਨ।

ਅੰਤ ਵਿਚ ਪੰਜਾਬੀ ਸਾਹਿਤ ਸਭਾ ਸਿਰਸਾ ਅਤੇ ਸੰਘਰਸ਼ ਵੈਲਫੇਅਰ ਸੁਸਾਇਟੀ ਸਿਰਸਾ ਵੱਲੋਂ ਮੋਮੈਂਟੋ ਦੇ ਕੇ ਮੁਕਤਾ ਜੀ ਨੂੰ ਸਨਮਾਨਿਤ ਕੀਤਾ ਗਿਆ।

ਆਏ ਸੱਜਣਾਂ ਦਾ ਭਰਪੂਰ ਧੰਨਵਾਦ ਡਾ. ਜੀ.ਡੀ. ਚੌਧਰੀ ਨੇ ਕੀਤਾ।

ਮੰਚ ਸੰਚਾਲਨ ਡਾ. ਦਰਸ਼ਨ ਸਿੰਘ ਨੇ ਕਿਤਾ।

*—ਡਾ. ਦਰਸ਼ਨ ਸਿੰਘ, ਸਕੱਤਰ*
*ਪੰਜਾਬੀ ਸਾਹਿਤ ਸਭਾ ਸਿਰਸਾ*

## ਪੰਜਾਬੀ ਕੌਂਸਲ ਆਫ ਆਸਟ੍ਰੇਲੀਆ ਵਲੋਂ ਦਲਬੀਰ ਸਿੰਘ ਤਰਸ ਦਾ ਸਨਮਾਨ

੨੫ ਜਨਵਰੀ ੨੦੦੬ ਨੂੰ ਸਿਡਨੀ ਵਿਖੇ ਆਪਣੀ ਕਿਸਮ ਦੇ ਹੋਏ ਪਹਿਲੇ ਸਮਾਗਮ 'ਚ ਪੰਜਾਬੀ ਕੌਂਸਲ ਆਫ ਆਸਟ੍ਰੇਲੀਆ ਨੇ ਸਿਡਨੀ ਦੀਆਂ ਨਾਮਵਰ ਸ਼ਖਸੀਅਤਾਂ ਸ. ਦਲਬੀਰ ਸਿੰਘ ਪੁੰਨੀ (ਤਰਸ), ਗਿਆਨੀ ਸੰਤੋਖ ਸਿੰਘ ਅਤੇ ਪੰਜਾਬ ਤੋਂ ਖਾਸ ਤੌਰ ਤੇ ਆਏ ਨਾਮੀ ਗਾਇਕ ਅਤੇ ਕਵੀ ਸ. ਰਛਪਾਲ ਸਿੰਘ ਪਾਲ ਅਤੇ ਉਘੇ ਲੇਖਕ ਸ. ਸੁਲੱਖਣ ਸਰਹੱਦੀ ਨੂੰ ਵੱਖ-ਵੱਖ ਖੇਤਰਾਂ ਵਿੱਚ ਪਰਾਪਤੀਆਂ ਲਈ "ਪੰਜਾਬੀਅਤ ਦਾ ਮਾਣ" ਐਵਾਰਡ ਨਾਲ ਸਨਮਾਨਤ ਕੀਤਾ। ਖਚਾਖਚ ਭਰੇ ਇਸ ਸ਼ਾਹਾਨਾ ਸਮਾਗਮ ਦਾ ਮੰਤਵ ਜਿੱਥੇ ਰੋਚਕ ਅਤੇ ਵਿਲੱਖਣ ਸੀ ਉਥੇ ਹੀ ਇਸ ਨੂੰ ਪ੍ਰਾਪਤ ਹੋਈ ਪੰਜਾਬੀਆਂ ਦੀ ਵੱਡੀ ਹਾਜ਼ਰੀ ਪੰਜਾਬੀ ਕੌਂਸਲ ਦੇ ਹੌਸਲੇ ਵੀ ਬੁਲੰਦ ਕਰ ਗਈ ਹੈ।

## ਕਿਸ਼ਨਗੜ੍ਹ (ਜਲੰਧਰ) ਵਿਚ ਵਿਸ਼ੇਸ਼ ਸ਼ਾਸਤਰੀ ਸੰਗੀਤ ਸਭਾ

ਅਨਹਦ ਰਾਗਾ ਟਿਊਟੋਰੀਅਲਜ਼ ਇੰਟਰਨੈਸ਼ਨਲ, ਇੰਡੀਆ ਵਲੋਂ, ਸੰਤ ਸਤਨਾਮ ਸਿੰਘ ਜੀ ਦੇ ਉੱਦਮ ਸਦਕਾ ਬੀਤੇ ਦਿਨੀ, ਡੇਰਾ ਸੰਤ ਸਤਨਾਮ ਸਿੰਘ ਉਦਾਸੀਨ ਕੁਟੀਆ ਪਿੰਡ ਕਿਸ਼ਨਗੜ੍ਹ (ਜਲੰਧਰ) ਵਿਖੇ ਰਾਤਰੀ ਨੂੰ ਵਿਸ਼ੇਸ਼ ਸ਼ਾਸਤਰੀ ਸੰਗੀਤ ਸਭਾ ਦਾ ਆਯੋਜਨ ਕੀਤਾ ਗਿਆ। ਸੰਤ ਸਤਨਾਮ ਸਿੰਘ ਜੀ, ਜਿੱਥੇ ਕਲਾਸੀਕਲ ਸੰਗੀਤ ਦੇ ਖੁਦ ਪਰਪੱਕ ਤੇ ਸਮਰੱਥ ਕਲਾਕਾਰ ਨੇ, ਉਥੇ ਗੁਰਬਾਣੀ ਦੇ ਟਕਸਾਲੀ ਕੀਰਤਨ ਵਿਚ ਵੀ ਆਪਣਾ ਨਿਵੇਕਲਾ ਮੁਕਾਮ ਰੱਖਦੇ ਨੇ। ਆਪ ਕੋਲੋਂ ਇਸ ਸਮੇਂ ੩੨ ਦੇ ਕਰੀਬ ਸਿਖਿਆਰਥੀ, ਰਾਗ ਸੰਗੀਤ ਤੇ ਕੀਰਤਨ ਕਲਾ ਦੀ ਸਿੱਖਿਆ ਲੈ ਰਹੇ ਹਨ। ਇਹ ਸਾਰੀ ਸਿੱਖਿਆ ਮੁਫਤ ਦਿੱਤੀ ਜਾ ਰਹੀ ਹੈ।

ਹਰ ਸਾਲ ਵਾਂਗ ਇਸ ਵਾਰੀ ਵੀ, ਚੋਣਵੇਂ ਤੇ ਪ੍ਰਸਿੱਧ ਕਲਾਕਾਰਾਂ ਨੇ ਸੰਗੀਤ ਸਭਾ ਵਿਚ ਭਾਗ ਲਿਆ, ਅਤੇ ਆਪਣੇ ਗਾਇਨ/ਵਾਦਨ ਰਾਹੀਂ, ਸੰਗੀਤ ਦੀ ਸੂਝ ਰੱਖਣ ਵਾਲੇ ਸਰੋਤਿਆਂ ਨੂੰ ਆਨੰਦਿਤ ਕੀਤਾ। ਇਸ ਸੰਗੀਤ ਸਭਾ ਵਿਚ, ਮਹਾਨ ਸ਼ਾਸਤਰੀ ਸੰਗੀਤਕਾਰ ਉਸਤਾਦ (ਪੰਡਿਤ) ਮਣੀ ਪ੍ਰਸਾਦ ਜੀ ਦਿੱਲੀ ਦੇ ਸਪੁੱਤਰ ਪੰਡਿਤ ਲਲਿਤ ਪ੍ਰਸਾਦ ਨੇ ਗਾਇਨ ਰਾਹੀਂ, ਖੂਬ ਸਮਾਂ ਬੰਨ੍ਹਿਆ। ਉਹਨਾਂ ਨਾਲ ਤਬਲੇ ਤੇ ਇੰਗਲੈਂਡ ਤੋਂ ਉਚੇਚੇ ਤੌਰ ਤੇ ਪੁੱਜੇ ਕਲਾਕਾਰ ਸੁਦਰਸ਼ਨ ਸਿੰਘ ਨੇ ਸੰਗਤ ਕੀਤੀ, ਜਿਸਨੂੰ ਸਰੋਤਿਆਂ ਨੇ ਬੇਹੱਦ ਪਸੰਦ ਕੀਤਾ। ਹਾਰਮੋਨੀਅਮ ਤੇ ਕਲਾਮਈ ਸਾਥ ਦਿੱਤਾ - ਸੰਤ ਸਤਨਾਮ ਸਿੰਘ ਜੀ ਨੇ। ਇਸ ਉਪਰੰਤ ਪ੍ਰਸਿੱਧ ਵਾਇਲਨ ਵਾਦਕ ਸੰਤੋਸ਼ ਕੁਮਾਰ ਨਾਹਰ ਨੇ, ਵਾਇਲਨ ਵਾਦਨ ਪ੍ਰਸਤੁਤ ਕੀਤਾ। ਉਹਨਾਂ ਨਾਲ ਤਬਲੇ ਤੇ ਸੰਗਤ ਕਰ ਕੇ ਵਾਹ ਵਾਹ ਖੱਟੀ, ਜਲੰਧਰ ਦੂਰਦਰਸ਼ਨ ਦੇ ਮੰਨੇ ਪ੍ਰਮੰਨੇ ਕਲਾਕਾਰ ਉਸਤਾਦ ਕਾਲੇ ਰਾਮ ਨੇ। ਸੰਗੀਤ ਸਭਾ ਦਾ ਸਿਖਰ ਸੀ, ਸਿਤਾਰ ਵਾਦਨ। ਅਕਾਸ਼ਵਾਣੀ ਜਲੰਧਰ ਦੇ ਵਿਸ਼ਵ ਪ੍ਰਸਿੱਧ ਸਿਤਾਰ ਵਾਦਕ ਮਨੂੰ ਕੁਮਾਰ ਸੀਨ ਦੇ ਪੋਟਿਆਂ ਦੇ ਜਾਦੂ, ਤੇ ਦਿੱਲੀ ਤੋਂ ਆਏ ਨੌਜਵਾਨ ਤਬਲਾਵਾਦਕ ਉਸਤਾਦ ਮੁਹੰਮਦ ਅਕਰਮ ਖਾਨ ਦੇ ਸਾਥ ਤੇ, ਸਰੋਤੇ ਅਸ਼ ਅਸ਼ ਕਰ ਉੱਠੇ। ਸੰਗੀਤ ਸਭਾ ਨੂੰ ਮਾਣ ਰਹੇ ਸਰੋਤਿਆਂ ਨੇ, ਕਲਾਕਾਰਾਂ ਨੂੰ, ਦਿਲ ਖੋਹਲ ਕੇ ਦਾਦ ਦਿੱਤੀ। ਇਸ ਸਮੁੱਚੇ ਪ੍ਰੋਗ੍ਰਾਮ ਦਾ ਮੰਚ ਸੰਚਾਲਨ ਦੂਰਦਰਸ਼ਨ ਕੇਂਦਰ ਜਲੰਧਰ ਦੇ ਸੀਨੀਅਰ ਨਿਊਜ਼ ਰੀਡਰ ਸ. ਤੀਰਥ ਸਿੰਘ ਢਿੱਲੋਂ ਨੇ, ਸ਼ਾਇਰਾਨਾ ਅੰਦਾਜ਼ ਵਿਚ ਕਰਕੇ, ਪ੍ਰੋਗ੍ਰਾਮ ਨੂੰ ਹੋਰ ਵੀ ਰਸਦਾਇਕ ਬਣਾ ਦਿੱਤਾ। ਇਸ ਮੌਕੇ ਤੇ ਸੰਤ ਤੇਜਾ ਸਿੰਘ ਜੀ ਡਬਲ ਐਮ. ਏ. (ਖੁੱਡਾ ਕੁਰਾਲਾ), ਸੰਤ ਪਾਲ ਸਿੰਘ (ਦਕੋਹਾ), ਸੰਗੀਤ ਦੇ ਮਹਾਨ ਕਦਰਦਾਨ ਸੰਤ ਸੁਖਵੰਤ ਸਿੰਘ (ਨਾਹਲਾਂ ਵਾਲੇ), ਸੰਤ ਨਿਰੰਜਨ ਸਿੰਘ (ਜੰਡੂਸਿੰਘਾ), ਉੱਘੇ ਕਾਲਮਨਵੀਸ ਡੀ. ਆਰ. ਬੰਦਨਾ, ਦੂਰਦਰਸ਼ਨ ਜਲੰਧਰ ਦੇ ਸੀਨੀਅਰ ਪ੍ਰੋਡਿਊਸਰ ਸ੍ਰੀ ਪਰਮਜੀਤ ਕੁਮਾਰ, ਡੀ. ਐਸ. ਪੀ. ਸ. ਗੁਰਮੀਤ ਸਿੰਘ ਕਪੂਰਥਲਾ, ਬੀਬੀ ਸੁਰਿੰਦਰ ਕੌਰ ਢਿੱਲੋਂ, ਸ. ਪਾਖਰ ਸਿੰਘ ਮੈਂਬਰ ਪੰਚਾਇਤ ਸੰਮਤੀ ਜਲੰਧਰ ਪੱਛਮੀ, ਸੰਤ ਰਾਮ ਨੰਬਰਦਾਰ, ਲਾਲਚੰਦ ਦੂਰਦਰਸ਼ਨ ਤੇ ਹੋਰ ਸੰਗੀਤ ਪ੍ਰੇਮੀ ਹਾਜ਼ਰ ਸਨ। ਸੰਤ ਸਤਨਾਮ ਸਿੰਘ ਦੇ ਸ਼ਾਗਿਰਦ ਅਮਾਨਵ ਸਿੰਘ ਨੇ ਸਾਰੇ ਕਲਾਕਾਰਾਂ ਨਾਲ, ਤਾਨਪੂਰੇ ਤੇ ਸਾਥ ਦਿੱਤਾ।

ਇਸ ਮੌਕੇ ਤੇ ਸੰਤ ਸਤਨਾਮ ਸਿੰਘ ਦੀ ਸਹਾਇਤਾ ਤੇ ਆਸ਼ੀਰਵਾਦ ਨਾਲ ਇਲੈਕਟਰੀਕਲ ਇੰਜੀਨੀਅਰ ਦੀ ਡਿਗਰੀ ਹਾਸਲ ਕਰਨ ਵਾਲੇ, ਚਮਨ ਲਾਲ ਨੂੰ ਅਤੇ ਹੋਰ ਉੱਘੀਆਂ ਸਖਸ਼ੀਅਤਾਂ ਨੂੰ, ਸਨਮਾਨਤ ਵੀ ਕੀਤਾ ਗਿਆ। ਸਮੁੱਚੇ ਪ੍ਰੋਗ੍ਰਾਮ ਦੌਰਾਨ, ਸਰ੍ਹੋਂ ਦੇ ਸਾਗ ਤੇ ਮੱਕੀ ਦੇ ਪਰਸ਼ਾਦਿਆਂ ਦਾ ਸੁਆਦਲਾ ਲੰਗਰ, ਅਤੁੱਟ ਵਰਤੀਂਦਾ ਰਿਹਾ।

## ਨਿੰਦਰ ਘੁਗਿਆਣਵੀ ਰਾਜ ਸਲਾਹਕਾਰ ਬੋਰਡ ਦਾ ਮੈਂਬਰ ਬਣਿਆ



ਇੱਕ ਵਾਰ ਤਾਂ ਅਚੰਭੇ ਭਰੀ ਗੱਲ ਜਾਪਦੀ ਹੈ ਕਿ ਜਿਹੜੇ ਵਿਭਾਗ ਵਿਚ ਨਿੰਦਰ ਘੁਗਿਆਣਵੀ ਦਰਜਾ ਚਾਰ ਦੀ ਕੱਚੀ ਆਸਾਮੀ ਉੱਤੇ ਕੰਮ ਕਰ ਰਿਹਾ ਸੀ ਅਤੇ ਵਿਭਾਗ ਦੇ ਅਫਸਰਾਂ ਦੀ ਖਹਿਬਾਜ਼ੀ ਕਾਰਨ ਉਸਨੂੰ ਆਪਣੀ ਕੱਚੀ ਨੌਕਰੀ ਤੋਂ ਵੀ ਹੱਥ ਧੋਣੇ ਪੈ ਗਏ ਸਨ ਅਤੇ ਉਹ ਉਸ ਸਮੇਂ ਭਾਸ਼ਾ ਵਿਭਾਗ ਦੇ ਮੁਖੀ ਅੱਗੇ ਆਪਣੀ ਨੌਕਰੀ ਦੀ ਬਹਾਲੀ ਲਈ ਤਰਲੇ ਕਰ ਰਿਹਾ ਸੀ। ਅੱਜ ਉਹ ਉਸੇ ਵਿਭਾਗ ਦੇ ਸਲਾਹਕਾਰ ਬੋਰਡ ਦਾ ਮੈਂਬਰ ਬਣ ਗਿਆ ਹੈ।

ਨਿੰਦਰ ਘੁਗਿਆਣਵੀ ਨੌਕਰੀ ਖੁੱਸਣ ਤੋਂ ਬਾਅਦ ਵੀ ਕਲਮ ਅਜ਼ਮਾਈ ਕਰਦਾ ਰਿਹਾ, ਨਾਲੋ-ਨਾਲ ਕਿਤਾਬਾਂ ਵੀ ਲਿਖਦਾ ਰਿਹਾ। ਹੁਣ ਤਕ ਉਸਦੀਆਂ ੩੦ ਪੁਸਤਕਾਂ ਛਪ

ਗਾਈਆਂ ਅਤੇ ਰੇਡੀਓ ਟੀ.ਵੀ. ਲਈ ਪ੍ਰੋਗਰਾਮ ਪੇਸ਼ ਕਰਨ ਤੋਂ ਇਲਾਵਾ ਨਿਊਜ਼ ਅਤੇ ਤਬਸਰਾ ਬ੍ਰਾਡਕਾਸਟਰ ਵਜੋਂ ਵੀ ਉਸਦਾ ਨਾਮ ਹੋਣ ਲੱਗਿਆ। ਆਪਣੀ ਮੌਲਿਕ ਸਾਹਿਤਕਾਰੀ, ਅਨੁਵਾਦ ਅਤੇ ਸੰਪਾਦਨਾ ਕਰਦਿਆਂ ਉਸਨੇ ਪੰਜਾਬ ਦੇ ਲਗਭਗ ਸਾਰੇ ਹੀ ਉੱਘੇ ਅਤੇ ਅਣਗੌਲੇ ਲੋਕ-ਗਾਇਕਾਂ ਅਤੇ ਲੋਕ-ਸੰਗੀਤ ਉੱਪਰ ਖੋਜ ਭਰਪੂਰ ਕੰਮ ਕੀਤਾ ਤੇ ਜਲਦੀ ਹੀ ਉਸਦੀਆਂ ਪੁਸਤਕਾਂ ਯੂਨੀਵਰਸਿਟੀਆਂ ਵਿਚ ਪ੍ਰਵਾਨ ਚੜ੍ਹਨ ਲੱਗ ਪਈਆਂ ਅਤੇ ਉਹਨਾਂ ਦੇ ਹਵਾਲੇ ਅਤੇ ਰਚਨਾਵਾਂ ਐਮ.ਏ. ਦੇ ਵਿਦਿਆਰਥੀਆਂ ਲਈ ਪੜ੍ਹਾਏ ਜਾਣ ਲੱਗੇ। ਉਹ ਇੱਕ ਮੈਟ੍ਰਿਕ ਪਾਸ ਚਪੜਾਸੀ ਜਾਂ ਮਾਲੀ ਨਾ ਰਹਿ ਕੇ ਇਕ ਸਮਰਥ ਕਲਮਕਾਰ ਵਜੋਂ ਉਭਰਿਆ ਤੇ ਪੰਜਾਬੀ ਮਾਂ ਬੋਲੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਕੈਨੇਡਾ, ਅਮਰੀਕਾ, ਇੰਗਲੈਂਡ ਦੀਆਂ ਯਾਤਰਾਵਾਂ ਉੱਤੇ ਜਾਣ ਲੱਗਿਆ ਤੇ ਫਿਰ ਉਸ ਹੀ ਭਾਸ਼ਾ ਵਿਭਾਗ ਨੂੰ ਉਸਦੀ ਲੇਖਣੀ ਦਾ ਜਾਦੂ ਮੰਨਣਾ ਪੈ ਗਿਆ। ਪੰਜਾਬ ਦੀ ਕੋਇਲ ਸੁਰਿੰਦਰ ਕੌਰ ਦੇ ਜੀਵਨ ਅਤੇ ਗਾਇਕੀ ਬਾਰੇ ਨਿੰਦਰ ਘੁਗਿਆਣਵੀ ਪਾਸੋਂ ਵਿਸ਼ੇਸ਼ ਪੁਸਤਕ ਲਿਖਵਾਈ ਅਤੇ ਰੀਲੀਜ਼ ਕੀਤੀ, 'ਪੰਜਾਬ ਕੋਸ਼' ਵਰਗੇ ਵੱਡੇ-ਅਕਾਰੀ ਗ੍ਰੰਥ ਲਈ ਪੰਜਾਬ ਦੀਆਂ ਮਹਾਨ ਸ਼ਖਸੀਅਤਾਂ ਬਾਰੇ ਅੰਦਰੀਜ਼ ਲਿਖਵਾਈਆਂ।

ਸੱਚਮੁੱਚ ਹੀ ਭਾਸ਼ਾ ਵਿਭਾਗ ਵਿਚੋਂ ਮਾਲੀ ਦੀ ਕੱਚੀ ਨੌਕਰੀ ਖੁੱਸਣਾ ਉਸ ਲਈ ਵਰਦਾਨ ਸਾਬਿਤ ਹੋਇਆ। ਹੁਣ ਜਦੋਂ ਉਸਦੇ ਕਦਰਦਾਨ ਭਾਸ਼ਾ ਵਿਭਾਗ ਦੇ ਉੱਚ ਅਧਿਕਾਰੀਆਂ ਨੇ ਉਸ ਦਾ ਨਾਂ ਰਾਜ ਸਲਾਹਕਾਰ ਬੋਰਡ ਦੇ ਮੈਂਬਰ ਵਜੋਂ ਉਪ ਮੁੱਖ ਮੰਤਰੀ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਅੱਗੇ ਤਜਵੀਜ਼ ਕੀਤਾ ਤਾਂ ਬੀਬੀ ਭੱਠਲ ਨੇ ਵੱਡੀਆਂ ਪ੍ਰਾਪਤੀਆਂ ਨਾਲ ਭਰਿਆ ਉਸਦਾ ਬਾਇਓਡਾਟਾ ਵੇਖ ਕੇ ਖੁਸ਼ੀ ਭਰੀ ਹੈਰਾਨੀ ਨਾਲ ਉਸਨੂੰ ਰਾਜ ਸਲਾਹਕਾਰ ਬੋਰਡ ਵਿਚ ਬਤੌਰ ਮੈਂਬਰ ਨਿਯੁਕਤ ਕਰ ਦਿੱਤਾ ਹੈ।

ਵਰਨਣ ਯੋਗ ਗੱਲ ਇਹ ਹੈ ਕਿ ਵੱਡੇ-ਵੱਡੇ ਸ਼੍ਰੋਮਣੀ ਸਾਹਿਤਕਾਰਾਂ ਵਿਚ ਨਿੰਦਰ ਘੁਗਿਆਣਵੀ ਸਭ ਤੋਂ ਘੱਟ ਉਮਰ ਵਾਲਾ ਸਾਹਿਤਕਾਰ ਬੈਠੇਗਾ। ਜਦੋਂ ਉਸਨੂੰ ਪੁੱਛਿਆ ਗਿਆ ਤਾਂ ਉਸਨੇ ਕਿਹਾ, ਉਹ ਹੁਣ ਵੀ ਜਦ ਕਦੇ ਪਟਿਆਲਾ ਵਿਖੇ ਭਾਸ਼ਾ ਵਿਭਾਗ ਦੇ ਦਫਤਰ ਵਿਚ ਜਾਂਦਾ ਹੈ ਅਤੇ ਆਪਣੇ ਹੱਥੀਂ ਲਗਾਏ ਫੁੱਲਾਂ ਦੇ ਬੂਟਿਆਂ ਨੂੰ ਪਿਆਰ ਭਰੀ ਨਿਗ੍ਹਾ ਨਾਲ ਨਿਹਾਰਦਾ ਹੈ। ਲੇਖਕਾਂ ਦੇ ਠਹਿਰਨ ਵਾਲੇ ਜਿਹੜੇ ਕਮਰਿਆਂ ਦਾ ਉਹ ਮਿੱਟੀ-ਘੱਟਾ ਸਾਫ ਕਰਿਆ ਕਰਦਾ ਸੀ, ਉਥੇ ਉਹ ਬਤੌਰ 'ਮਹਿਮਾਨ ਲੇਖਕ' ਵਜੋਂ ਠਹਿਰਦਾ ਹੈ। ਰਾਜ ਸਲਾਹਕਾਰ ਬੋਰਡ ਵਿਚ ਨਿੰਦਰ ਘੁਗਿਆਣਵੀ ਦੀ ਨਿਯੁਕਤੀ ਦਾ ਪੰਜਾਬ ਦੇ ਉੱਘੇ ਕਲਾਕਾਰਾਂ, ਲੇਖਕਾਂ ਅਤੇ ਪੱਤਰਕਾਰਾਂ ਸਮੇਤ ਕਈ ਸਾਹਿਤਕ ਅਤੇ ਸੱਭਿਆਚਾਰਕ ਸੰਸਥਾਵਾਂ ਨੇ ਸਵਾਗਤ ਕੀਤਾ ਹੈ।

## ਟੈਲੀ ਫ਼ਿਲਮ—ਜੱਜ ਦਾ ਅਰਦਲੀ

ਨਿੰਦਰ ਘੁਗਿਆਣਵੀ ਦੀ ਲਿਖੀ ਪੁਸਤਕ 'ਜੱਜ ਦਾ ਅਰਦਲੀ' ਉਤੇ ਅਧਾਰਿਤ ਟੈਲੀ ਫਿਲਮ ਦਾ ਨਿਰਮਾਣ ਮੁਕੰਮਲ ਹੋ ਚੁੱਕਾ ਹੈ ਅਤੇ ਰਿਲੀਜ਼ ਹੋਣ ਤੋਂ ਪਹਿਲਾਂ ਹੀ ਸਭਿਆਚਾਰ ਤੇ ਕਲਾ ਦੇ ਖੇਤਰ ਵਿਚ ਫਿਲਮ ਦੇ ਚਰਚੇ ਜ਼ੋਰਾਂ ਸ਼ੋਰਾਂ ਨਾਲ ਚੱਲਣ ਲੱਗੇ ਹੋਏ ਹਨ। ਇਥੇ ਵਰਨਣਯੋਗ ਗੱਲ ਇਹ ਹੈ ਕਿ ਨਿਆਪਾਲਿਕਾ ਤੇ ਜੱਜਾਂ ਬਾਰੇ ਭਾਰਤ ਵਿਚ ਬਣੀ ਇਹ ਪਹਿਲੀ ਟੈਲੀ ਫਿਲਮ ਹੈ ਅਤੇ ਨਿੰਦਰ ਘੁਗਿਆਣਵੀ ਨੇ ਜੱਜਾਂ ਦੇ ਅਰਦਲੀ ਰਹਿ ਹਟਣ ਪਿਛੋਂ ਪੁਸਤਕ ਲਿਖੀ ਸੀ, ਜਿਸ ਨੂੰ ਪੰਜਾਬ ਵਿਚ ਹੀ ਨਹੀਂ ਸਗੋਂ ਦੇਸ਼ਾਂ-ਬਦੇਸ਼ਾਂ ਵਿਚ ਵੀ ਭਰਪੂਰ ਪਿਆਰ ਤੇ ਹੁੰਗਾਰਾ ਮਿਲਿਆ। ਟੈਲੀਫਿਲਮ 'ਜੱਜ ਦਾ ਅਰਦਲੀ' ਵਿਚ ਹੀਰੋ ਅਰਦਲੀ ਦਾ ਕਿਰਦਾਰ ਖੁਦ ਨਿੰਦਰ ਘੁਗਿਆਣਵੀ ਨੇ ਨਿਭਾਇਆ ਹੈ ਤੇ ਸ਼ਰਾਬੀ ਹੋਏ ਜੱਜ ਦੇ ਰੋਲ ਵਿਚ ਉੱਘੇ ਹਾਸਰਸ ਕਲਾਕਾਰ ਹਰਭਜਨ ਜੱਬਲ ਨੇ ਕਮਾਲ ਕੀਤੀ ਹੈ। ਜੱਜਣੀ, ਜੋ ਕੌੜੇ ਸੁਭਾਅ ਦੀ ਹੈ, ਉਸਦਾ ਕਿਰਦਾਰ ਨਿਰਮਲ ਰਿਸ਼ੀ (ਗੁਲਾਬੋ ਮਾਸੀ) ਨੇ ਨਿਭਾਇਆ ਹੈ। ਫਿਲਮ ਦੀ ਸ਼ੂਟਿੰਗ ਦੌਰਾਨ ਫਰੀਦਕੋਟ ਇਲਾਕੇ ਵਿਚ ਸੈਂਕੜੇ ਲੋਕਾਂ ਦਾ ਇਕੱਠ ਬੜੇ ਉਤਸ਼ਾਹ ਨਾਲ ਆਉਂਦਾ ਰਿਹਾ।

'ਜੱਜ ਦਾ ਅਰਦਲੀ' ਟੈਲੀ ਫਿਲਮ ਜਿੱਥੇ ਹਾਸ ਅਤੇ ਵਿਅੰਗ ਭਰਪੂਰ ਹੈ, ਉਥੇ ਨਾਲ-ਨਾਲ ਇੱਕ ਜੱਜ ਤੇ ਅਰਦਲੀ ਦੇ ਆਪਸੀ ਤਕਰਾਰ, ਨੋਕ-ਝੋਕ, ਪਿਆਰ ਤੇ ਰੋਜ਼ਗਾਰ ਦੇ ਨਾਲ-ਨਾਲ ਅਰਦਲੀਆਂ ਅਤੇ ਨਿਮਨ ਵਰਗ ਦੇ ਮੁਲਾਜ਼ਮਾਂ ਦੇ ਉੱਚ ਅਫਸਰਾਂ ਦੀਆਂ ਕੋਠੀਆਂ ਤੇ ਕਚਹਿਰੀਆਂ ਵਿਚ ਹੁੰਦੇ ਸ਼ੋਸ਼ਣ ਦੀ ਮੂੰਹ ਬੋਲਦੀ ਕਹਾਣੀ ਪੇਸ਼ ਕਰਦੀ ਹੈ। ਫਿਲਮ ਦੇ ਕਈ ਦ੍ਰਿਸ਼ ਏਨੇ ਭਾਵੁਕ ਹਨ ਕਿ ਦਰਸ਼ਕਾਂ ਦੀਆਂ ਅੱਖਾਂ ਸੇਜਲ ਹੋਏ ਬਿਨਾਂ ਨਹੀਂ ਰਹਿ ਸਕਦੀਆਂ, ਕਈ ਥਾਂਈਂ ਦਰਸ਼ਕਾਂ ਦੇ ਹੱਸ-ਹੱਸ ਕੇ ਢਿੱਡੀਂ ਪੀੜਾਂ ਪੈਣ ਲੱਗਦੀਆਂ ਹਨ।

ਨਿੰਦਰ ਘੁਗਿਆਣਵੀ ਦੀ ਇਸ ਪੁਸਤਕ ਉਤੇ ਜਿਥੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਐਮ.ਫਿਲ ਲਈ ਟਰਮ ਪੇਪਰ ਲਿਖਵਾਇਆ ਸੀ, ਉਥੇ ਦੇਸੀ ਰੇਡੀਉ ਸਾਊਥਾਲ (ਲੰਡਨ) ਵੱਲੋਂ ਇਸ ਦਾ ਰੇਡੀਓ ਰੂਪਾਂਤਰ ਵੀ ਕਰਵਾਇਆ ਗਿਆ ਸੀ। ਅਤੇ ਪੁਸਤਕ ਦੇ ਚਾਰ ਐਡੀਸ਼ਨ ਛਪੇ। ਹਿੰਦੀ ਅਤੇ ਗੁਜਰਾਤੀ ਭਾਸ਼ਾਵਾਂ ਵਿਚ ਵੀ ਇਸਦਾ ਅਨੁਵਾਦ ਹੋ

ਰਿਹਾ ਹੈ। ਨਿੰਦਰ ਘੁਗਿਆਣਵੀ ਦਾ ਇਸ ਸਬੰਧੀ ਕਹਿਣਾ ਹੈ ਕਿ ਇਸ ਪੁਸਤਕ ਉਤੇ ਟੈਲੀਫਿਲਮ ਬਣਾਉਣ ਦੀ ਦੇਸ਼ਾਂ-ਬਦੇਸ਼ਾਂ ਵਿਚ ਰਹਿੰਦੇ ਪੰਜਾਬੀਆਂ ਵਲੋਂ ਚਿਰੋਕਣੀ ਮੰਗ ਸੀ। ਇਹ ਫਿਲਮ ਵੱਡੇ ਪੱਧਰ ਉਤੇ ਦੇਸ਼ਾਂ-ਬਦੇਸ਼ਾਂ ਵਿਚ ਜਲਦ ਹੀ ਰਿਲੀਜ਼ ਹੋ ਰਹੀ ਹੈ। ਦਿਲਚਸਪ ਤੱਥ ਇਹ ਹੈ ਕਿ ਪੰਜਾਬ ਦੀ ਪੁਲੀਸ, ਸਿਵਲ ਪ੍ਰਸ਼ਾਸਨ ਤੇ ਰਾਜਨੀਤਿਕ ਲੋਕਾਂ ਬਾਰੇ ਅਕਸਰ ਮੀਡੀਆ ਵਿਚ ਤੇ ਫਿਲਮਾਂ ਵਿਚ ਕਾਫੀ ਕੁਝ ਵੇਖਣ ਨੂੰ ਮਿਲਦਾ ਹੈ, ਪ੍ਰੰਤੂ ਇਨਸਾਫ ਦੇ ਦਾਤਿਆਂ ਮਾਣਯੋਗ ਜੱਜਾਂ ਬਾਰੇ ਪਹਿਲੀ ਵਾਰੀ ਫਿਲਮੀ ਰੂਪ ਵਿਚ ਆਇਆ ਹੈ।

*—ਪਰਮਜੀਤ ਸਿੰਘ ਸਾਦਿਕ*

## ਦੋ ਭਾਸ਼ੀ ਕਹਾਣੀ ਗੋਸ਼ਟੀ :

ਪਿਛਲੇ ਦਿਨੀ ਅਦਾਰਾ 'ਕਹਾਣੀ ਪੰਜਾਬ' ਵੱਲੋਂ ਡਲਹੌਜੀ ਵਿਖੇ ਕਹਾਣੀ ਗੋਸ਼ਟੀ ਦਾ ਅਯੋਜਿਨ ਕੀਤਾ ਗਿਆ। ਇਸ ਗੋਸ਼ਟੀ ਵਿੱਚ ਹਿੰਦੀ ਤੇ ਪੰਜਾਬੀ ਕਹਾਣੀਕਾਰਾਂ ਦੇ ਨਾਲ ਆਲੋਚਕਾਂ ਨੇ ਵੀ ਭਾਗ ਲਿਆ।

ਪੰਜਾਬੀ ਕਹਾਣੀਕਾਰਾਂ ਨੇ ਆਪਣੀਆਂ ਕਹਾਣੀਆਂ ਹਿੰਦੀ ਭਾਸ਼ਾ 'ਚ ਪੜ੍ਹੀਆਂ। ਕਹਾਣੀ ਗੋਸ਼ਟੀ ਦੀ ਸਾਰੀ ਕਾਰਵਾਈ ਹਿੰਦੀ ਭਾਸ਼ਾ ਵਿੱਚ ਹੋਈ। ਇਸ ਗੋਸ਼ਟੀ ਵਿੱਚ ਪੰਜਾਬੀ ਵੱਲੋਂ ਬਲਦੇਵ ਸਿੰਘ, ਮਨਮੋਹਨ ਬਾਵਾ, ਬਲਜੀਤ ਰੈਣਾ, ਕੇਸਰਾ ਰਾਮ ਨੇ ਬਤੌਰ ਕਹਾਣੀਕਾਰ ਹਾਜ਼ਰੀ ਲਵਾਈ, ਉੱਥੇ ਹਿੰਦੀ ਸਾਹਿਤ ਵੱਲੋਂ ਅਰੁਣ ਪ੍ਰਕਾਸ਼ ਤੇ ਭਗਵਾਨ ਦਾਸ ਮੋਰਵਾਲ ਆਪਣੀਆਂ ਹਿੰਦੀ ਕਹਾਣੀਆਂ ਲੈ ਕੇ ਹਾਜ਼ਰ ਹੋਏ।

ਆਲੋਚਨਾ ਲਈ ਜਿਹੜੇ ਵਿਦਵਾਨ ਹਾਜ਼ਰ ਹੋਏ ਉਹ ਸਨ ਦਿੱਲੀ ਯੂਨੀਵਰਸਿਟੀ ਦੇ ਹਿੰਦੀ ਭਾਸ਼ਾ ਦੇ ਪ੍ਰੋ. ਵਿਸ਼ਵਨਾਥ ਤ੍ਰਿਪਾਠੀ, ਜਾਮੀਆ ਮਿਲੀਆ ਇਸਲਾਮੀਆ ਯੂਨੀਵਰਸਿਟੀ ਦੇ ਡਾ. ਨੀਰਜ ਕੁਮਾਰ, ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਡਾ. ਵੇਦ ਪ੍ਰਕਾਸ਼, ਦਿੱਲੀ ਯੂਨੀਵਰਸਿਟੀ ਦੇ ਡਾ. ਜਸਵੀਰ ਤਿਆਗੀ, ਡਾ. ਸੁਰਜੀਤ ਬਰਾੜ, ਤਸਕੀਨ ਤੇ ਡਾ. ਹਰਵਿੰਦਰ ਭੰਡਾਲ।

ਪਹਿਲੇ ਦਿਨ ਦੇ ਸੈਸ਼ਨ ਵਿੱਚ ਬਲਦੇਵ ਸਿੰਘ ਨੇ 'ਦੀਮਕ' (ਸਿਉਂਕ) ਕਹਾਣੀ ਪੜ੍ਹੀ। ਇਸ ਕਹਾਣੀ ਬਾਰੇ ਆਲੋਚਕਾਂ ਨੇ ਆਪਣੇ ਆਪਣੇ ਦ੍ਰਿਸ਼ਟੀਕੋਣ ਤੋਂ ਗੱਲ ਕਰਦਿਆਂ ਦੋ ਘੰਟੇ ਸੰਵਾਦ ਰਚਾਇਆ। ਇਸ ਸੈਸ਼ਨ ਦੀ ਪ੍ਰਧਾਨਗੀ ਪ੍ਰੋ. ਵਿਸ਼ਵਾਨਾਥ ਤ੍ਰਿਪਾਠੀ ਨੇ ਕੀਤੀ।

ਦੂਜੇ ਦਿਨ ਦੇ ਪਹਿਲੇ ਸੈਸ਼ਨ 'ਚ ਤਿੰਨ ਕਹਾਣੀਆਂ ਪੜ੍ਹੀਆਂ ਗਈਆਂ। ਹਿੰਦੀ ਦੇ ਪ੍ਰਸਿੱਧ ਗਲਪਕਾਰ ਭਗਵਾਨ ਦਾਸ ਮੋਰਵਾਲ ਨੇ (ਮੋਕਸ਼), ਨੌਜਵਾਨ ਪੰਜਾਬੀ ਕਥਾਕਾਰ ਕੇਸਰਾ ਰਾਮ ਨੇ (ਸਿਪਾਹੀ ਕਿਉਂ ਮਾਰਦਾ ਹੈ), ਜੰਮੂ ਦੇ ਕਹਾਣੀਕਾਰ ਬਲਜੀਤ ਰੈਣਾ ਨੇ (ਆਪਣੇ ਸੁਪਨੇ ਆਪਣਾ ਸੱਚ) ਕਹਾਣੀਆਂ ਪੜ੍ਹੀਆਂ। ਇਸ ਸੈਸ਼ਨ ਦੀ ਪ੍ਰਧਾਨਗੀ ਮਨਮੋਹਨ ਬਾਵਾ ਨੇ ਨਿਭਾਈ।

ਇਸ ਦਿਨ ਦੂਜੇ ਸੈਸ਼ਨ 'ਚ ਮਨਮੋਹਨ ਬਾਵਾ ਨੇ 'ਨਰਬਲੀ' ਪੜ੍ਹੀ ਤੇ ਅਰੁਣ ਪ੍ਰਕਾਸ਼ ਨੇ 'ਕੁਛ ਕਥਾ-ਸ਼ੇਸ਼' ਦੇ ਅੰਤਰਗਤ 'ਤਰਬੂਜ਼', ਸਚਮੁਚ ਸੰਖ਼ਤਾ' ਜੁੱਤਾ, 'ਸਾਈਨ ਬੋਰਡ', ਮੋਬਾਈਲ ਛੋਟੀਆਂ-ਛੋਟੀਆਂ ਕਹਾਣੀਆਂ ਪੇਸ਼ ਕੀਤੀਆਂ। ਇਸ ਸ਼ੈਸਨ ਦੀ ਪ੍ਰਧਾਨਗੀ ਬਲਦੇਵ ਸਿੰਘ ਨੇ ਕੀਤੀ।

ਇਸ ਗੋਸ਼ਟੀ ਦਾ ਮਕਸਦ ਹਿੰਦੀ ਤੇ ਪੰਜਾਬੀ ਅਦਬ ਨਾਲ ਜੁੜੇ ਕਹਾਣੀਕਾਰਾਂ ਨੂੰ ਇਕ ਮੰਚ 'ਤੇ ਇੱਕਠੇ ਕਰ ਕੇ ਸੰਵਾਦ ਰਚਾਉਣਾ ਸੀ। ਪੰਜਾਬੀ ਕਹਾਣੀਕਾਰ ਕੀ ਲਿਖ ਰਿਹਾ ਹੈ, ਹਿੰਦੀ ਕਹਾਣੀਕਾਰ ਕੀ ਕਹਿ ਰਿਹਾ ਹੈ ਤੇ ਨਾਲ ਨਾਲ ਪੰਜਾਬੀ ਤੇ ਹਿੰਦੀ ਵਿਦਵਾਨ ਕਿੱਥੇ ਖੜ੍ਹਾ ਹੈ, ਇਸ ਗੋਸ਼ਟੀ ਦਾ ਬੁਨਿਆਦੀ ਪਹਿਲੂ ਸੀ।

ਇਸ ਗੋਸ਼ਟੀ ਦੀ ਕਾਰਵਾਈ ਕਰਾਂਤੀ ਪਾਲ ਨੇ ਨਿਭਾਈ। ਅੰਤ 'ਚ ਅਦਾਰੇ ਦੇ ਕਨਵੀਨਰ ਰਾਮ ਸਰੂਪ ਅਣਖੀ ਨੇ ਧੰਨਵਾਦ ਕਰਦਿਆਂ ਕਿਹਾ ਕਿ ਆਉਣ ਵਾਲੇ ਸਮਿਆਂ ਦੌਰਾਨ ਦੂਜੀਆਂ ਭਾਰਤੀ ਭਾਸ਼ਾਵਾਂ ਦੇ ਕਹਾਣੀਕਾਰਾਂ ਤੇ ਆਲੋਚਕਾਂ ਨੂੰ ਵੀ ਇਸ ਤਰ੍ਹਾਂ ਦਾ ਸੰਵਾਦ ਰਚਾਉਣ ਲਈ ਸੱਦਾ ਪੱਤਰ ਦਿੱਤਾ ਜਾਵੇਗਾ।

*—ਕਰਾਂਤੀ ਪਾਲ*

*ਅਦਾਰਾ 'ਕਹਾਣੀ ਪੰਜਾਬ'*

## *ਸਾਹਿਤਕ ਗੀਤਾਂ ਦੀ ਪੁਸਤਕ*

## "ਵਿਸ਼ਵ ਪੰਜਾਬੀ ਗੀਤ"

ਮਾਲਵੇ ਦੀ ਪੈੜ (ਕਹਾਣੀ ਸੰਗ੍ਰਿਹ) ਅਤੇ ੧੦੮ ਪੰਜਾਬੀ ਗ਼ਜ਼ਲਗੋ ਦੀ ਸੰਪਾਦਨਾ ਤੋਂ ਬਾਅਦ ਪੰਜਾਬੀ ਦੇ ਪ੍ਰਸਿੱਧ ਕਵੀ ਸ੍ਰੀ ਚਮਕ ਸੁਰਜੀਤ ਜੀ, ਪੰਜਾਬੀ ਸਭਿਆਚਾਰ ਦੀ ਰਾਖੀ ਅਤੇ ਸੁਹਜ ਲਈ ਪੰਜਾਬੀ ਦੇ ਸ਼੍ਰੇਮਟੀ, ਮਿਆਰੀ ਅਤੇ ਸਾਹਿਤਕ ਗੀਤਾਂ ਦੀ ਪੁਸਤਕ "ਵਿਸ਼ਵ ਪੰਜਾਬੀ ਗੀਤ" ਸੰਪਾਦ ਕਰ ਰਹੇ ਸਨ। ਉਚ ਪੱਧਰ ਦੇ ਸਾਹਿਤਕ ਗੀਤ ਲਿਖਣ ਵਾਲਿਆਂ ਪ੍ਰਤੀ ਬੇਨਤੀ ਹੈ ਕਿ ਉਹ ੧੫ ਜੂਨ ੨੦੦੬ ਤੱਕ ਆਪਣੀ ਸੰਖੇਪ ਜੀਵਨੀ, ਪਾਸਪੋਰਟ ਸਾਈਜ਼ ਫੋਟੋ ਅਤੇ ਪੰਜ ਚੋਣਵੇਂ ਗੀਤ, ੩੪੮ ਆਜ਼ਾਦ ਨਗਰ, ਫ਼ਿਰੋਜ਼ਪੁਰ ਸ਼ਹਿਰ ਦੇ ਪਤੇ ਤੇ ਅਤੀ ਸ਼ੀਘਰ ਭੇਜ ਕੇ ਧੰਨਵਾਦੀ ਬਣਾਓ ਜੀ।

***ਕਵੀ ਫਕੀਰ ਚੰਦ***

*ਸੰਪਾਦਨਾ ਦਾ ਸਹਾਇਕ*

# ਪ੍ਰਤੀਕਿਰਿਆ

...ਪ੍ਰਤੀਕਿਰਿਆ ਪੰਨਿਆਂ ਤੇ ਸ. ਜੁਗਿੰਦਰ ਸਿੰਘ ਮੁਕਤਾ ਅਤੇ ਸ. ਦਲਬੀਰ ਸਿੰਘ ਤਰਸ (ਸਿਡਨੀ ਅਸਟ੍ਰੇਲੀਆ) ਦੇ ਉਤਸਾਹਵਰਧਕ ਉਲੇਖਾਂ ਦਾ ਧੰਨਵਾਦੀ ਹਾਂ। ਤਰਸ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨਾਲ ਪਾਦਰੀਆਂ ਦੀ ਗੋਸ਼ਟੀ ਦਾ ਸ੍ਰੋਤ ਪੁਛਿਆ ਹੈ। ਦਸਤਾਵੇਜ਼ੀ ਪੁਸਤਕ "ਰੈਬੇਲੇਜ਼ ਅਗੇਂਸਟ ਬ੍ਰਿਟਿਸ਼ ਰੂਲ" ਦੇ ਵਿਚ ਪੰਨਾ ੭੯ ਤੇ ਦਰਜ ਹੈ— "ਰੈਵਰੇਂਡ ਮਿਸਟਰ ਕਲਾਰਕ, ਮਿਸਟਰ ਸਟੋਰਕਸ ਅਤੇ ਮਿਸਟਰ ਕ੍ਰਿਸਟੀ ਅਸਿਸਟੈਂਟ ਸੁਪਰਿਟੈਂਡੈਂਟ ਪੁਲਿਸ" ਸਤਿਗੁਰੂ ਜੀ ਨੂੰ ਆ ਕੇ ਮਿਲੇ ਸਨ। ਗਰੀਬ ਨਿਵਾਜ ਸੰਤ ਮਹਾਰਾਜ ਕਿਲੇ ਵਾਲਿਆਂ ਦੇ ਰਸਨਾ ਦੇ ਬਚਨ (ਟੇਪ ਉਪਲਬਧ ਹਨ) ਅਨੁਸਾਰ ਪਾਦਰੀਆਂ ਨੇ ਕਿਸੇ ਇਕ ਧਰਮ ਦੀ ਸ੍ਰੇਸ਼ਟਤਾ ਬਾਰੇ ਪ੍ਰਸ਼ਨ ਪੁਛਿਆ ਸੀ ਤੇ ਸਤਿਗੁਰੂ ਜੀ ਨੇ ਗੁਰਮਤਿ ਤੇ ਮਨਮੱਤ ਦੋ ਹੀ ਧਰਮ ਦੱਸੇ ਸਨ। ਬਚਨਾਂ ਵਿਚ ਗੋਸ਼ਟਿ ਸਥਾਨ ਦਾ ਜਿਕਰ ਨਹੀਂ ਪਰ ਇਤਿਹਾਸਕ ਦਸਤਾਵੇਜ਼ਾਂ ਵਿਚ ਅੰਮ੍ਰਿਤਸਰ ਦੇ ਪਾਦਰੀਆਂ ਦਾ ਮਿਲਣਾ ਪ੍ਰਮਾਣਿਕ ਹੋਣ ਤੇ ਸਥਾਨ ਸੰਦਰਭ ਕੋਲੋਂ ਜੁੜਿਆ ਹੈ।

*—ਕਰਤਾਰ ਸਿੰਘ ਨੀਲਧਾਰੀ*
ਚੰਡੀਗੜ੍ਹ

-------

ਅਪ੍ਰੈਲ ਦੇ ਮਹੀਨੇ ਦੇ 'ਵਰਿਆਮ' ਵਿਚ ਆਪ ਨੇ ਕਾਮਰੇਡ ਸਵਰਨ ਸਿੰਘ ਵਿਰਕ ਜੀ ਦਾ 'ਨੰਗੇ ਧੜ ਲੜਨ ਵਾਲਾ ਨਾਮਧਾਰੀ ਸਾਹਿਤਕਾਰ ਸੰਤ ਆਤਮਾ ਸਿੰਘ ਸਨਖਤਰਵੀ ਲੇਖ ਛਾਪ ਕੇ ਅੱਠ ਸਾਲ ਪਹਿਲਾਂ ਸਵਰਗ ਸੁਧਾਰ ਚੁੱਕੇ ਸਨਖੱਤਰਾ ਜੀ ਦੀ ਯਾਦ ਨੂੰ ਤਾਜ਼ਾ ਕਰ ਕੇ ਅਤੀ ਸੰਭਨੀਕ ਕਾਰਜ ਕਰ ਕੇ, ਸਨਖੱਤਰਾ ਜੀ ਦੇ ਪਾਠਕਾਂ ਅਤੇ ਸਨਖੱਤਰਾ ਪਰਿਵਾਰ ਤੇ ਤਕੜਾ ਅਹਿਸਾਨ ਕੀਤਾ ਹੈ। ਅਸੀਂ ਵਿਰਕ ਜੀ ਅਤੇ ਆਪ ਦੇ ਬਹੁਤ ਅਭਾਰੀ ਹਾਂ। ਪਿਛਲੇ ਕਾਫੀ ਅਰਸੇ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਰਕ ਜੀ ਤੇ ਅਪਾਰ ਬਖਸ਼ਿਸ਼ ਰਹੀ ਹੈ ਤੇਂ ਸ੍ਰੀ ਸਤਿਗੁਰੂ ਜੀ ਦੀ ਪ੍ਰੇਰਣਾ ਸਦਕਾ ਉਨ੍ਹਾਂ ਦਾ ਮੁਹਾਣ ਨਾਮਧਾਰੀ ਇਤਿਹਾਸ ਤੇ ਸਿੱਖ ਇਤਿਹਾਸ ਦੇ ਅਧਿਐਨ ਵੱਲ ਹੋਇਆ ਹੈ। ਇਸੇ ਸੰਦਰਭ ਵਿਚ ਉਨ੍ਹਾਂ ਨੇ ਵਿਸ਼ੇਸ਼ ਤੌਰ 'ਤੇ ਨਾਮਧਾਰੀ ਸਾਹਿਤਕਾਰਾਂ, ਲਿਖਾਰੀਆਂ ਅਤੇ ਕਵੀਆਂ ਦਾ ਮੁਲਅੰਕਣ ਕਰਨਾ ਅਰੰਭਿਆ ਹੋਇਆ ਹੈ। ਉਨ੍ਹਾਂ ਮਾਸਟਰ ਨਿਹਾਲ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਜੀ ਕਵੀ, ਸ੍ਰੀ ਅਮਰ ਭਾਰਤੀ ਜੀ, ਸ੍ਰੀ ਪ੍ਰੀਤਮ ਸਿੰਘ ਪੰਛੀ, ਪ੍ਰਿੰ. ਬੇਅੰਤ ਕੌਰ ਆਦਿ ਬਹੁਤ ਸਾਰੇ ਸਾਹਿਤਕਾਰਾਂ ਸਬੰਧੀ ਆਪਣੇ ਉੱਚ ਕੋਟੀ ਦੇ ਵਿਚਾਰ ਵਿਅਕਤ ਕੀਤੇ ਹਨ। ਉਨ੍ਹਾਂ ਦੇ ਸਾਹਿਤਕ ਸਫਰ, ਸਾਹਿਤਕ ਦੇਣ ਅਤੇ ਜੀਵਨ ਬਾਰੇ ਬੇਝਿਜਕ ਹੋ ਕੇ ਲਿਖਿਆ ਹੈ। ਇਹ ਉਨ੍ਹਾਂ ਦਾ ਬਹੁਤ ਹੀ ਸਰਾਹਨਾਯੋਗ ਕਾਰਜ ਹੈ। ਇਸ ਨਾਲ ਪੁਰਾਣੇ ਅਤੇ ਨਵੇਂ ਲਿਖਾਰੀਆਂ ਨੂੰ ਉੱਚ ਪੱਧਰ ਅਤੇ ਵਧੀਆ ਸਾਹਿਤਕ ਰਚਨਾ ਕਰਨ ਦੀ ਪ੍ਰੇਰਣਾ ਮਿਲੇਗੀ ਤੇ ਪਾਠਕਾਂ ਦੀ ਆਪਣੇ ਸਾਹਿਤਕਾਰਾਂ ਨੂੰ ਪੜ੍ਹਨ ਵਿੱਚ ਦਿਲਚਸਪੀ ਵੀ ਵਧੇਗੀ। ਸਨਖੱਤਰਾ ਜੀ ਦੇ ਸਬੰਧ ਵਿਚ ਇਹ ਲੇਖ ਇਸੇ ਲੜੀ ਦਾ ਇਕ ਹਿੱਸਾ ਹੈ। ਬੜੇ ਡੂੰਘੇ ਸੂਝ ਭਰੇ ਅਧਿਐਨ ਤੋਂ ਬਾਅਦ ਇਹ ਲੇਖ ਹੋਂਦ ਵਿਚ ਆਇਆ ਲਗਦਾ ਹੈ। ਇਸ ਵਿਚ ਉਨ੍ਹਾਂ ਸਨਖੱਤਰਾ ਜੀ ਦੀ ਅੱਤ ਦੀ ਘਰੇਲੂ ਗਰੀਬੀ ਅਤੇ ਆਰਥਕ ਪਛੜੇਪਨ ਵੱਲ ਵਿਸ਼ੇਸ਼ ਧਿਆਨ ਖਿਚਿਆ ਹੈ। ਨਿਯਮਤ ਸਕੂਲ ਤੇ ਉੱਚ ਵਿੱਦਿਆ ਦੀ ਪ੍ਰਾਪਤੀ ਨਾ ਹੋਣ ਦੇ ਬਾਵਜੂਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਤਨੀ ਨੇੜਤਾ ਪ੍ਰਾਪਤ ਕਰ ਲੈਣੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਅਤੇ ਬਖਸ਼ਸ਼ ਅਤੇ ਮਿਹਰ ਸਦਕਾ ਇਤਨੀ ਗੁਣਾਤਮਕ ਰਚਨਾ ਕਰਨੀ, ਸਤਿਜੁਗ ਦੀ ਐਡੀਟਰੀ ਕਰਨੀ ਤੇ ਹੋਰ ਬਹੁਤ ਸਾਰੀਆਂ ਪੰਥਕ ਜ਼ਿੰਮੇਵਾਰੀਆਂ ਬਾਖੂਬੀ ਨਿਭਾਉਣੀਆਂ ਕਿਸੇ ਮੁਅਜਜ਼ੇ ਤੋਂ ਘੱਟ ਨਹੀਂ। ਵਿਰਕ ਜੀ ਨੇ ਸਨਖੱਤਰਾ ਜੀ ਦੇ ਜੀਵਨ ਅਤੇ ਰਚਨਾ ਦੇ ਸਾਰੇ ਪੱਖਾਂ ਨੂੰ ਛੋਹਿਆ ਹੈ। ਐਸੀ ਭਾਵਪੂਰਤ ਰਚਨਾ ਕਰ ਕੇ ਉਨ੍ਹਾਂ ਪਾਠਕਾਂ ਦੀ ਵਾਹ ਵਾਹ ਖੱਟੀ ਹੈ। ਸਾਡੀ ਇਹ ਅੰਤਰੀਵ ਇੱਛਾ ਹੈ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਵਿਰਕ ਜੀ ਦੀ ਉਮਰ ਲੰਮੀ ਹੋਵੇ ਤੇ ਉਹ ਆਪਣੇ ਪੰਥ ਦੀ, ਆਪਣੇ ਸਮਾਜ ਦੀ ਆਪਣੇ ਪਰਿਵਾਰਕ ਪਿਛੋਕੜ ਤੇ ਬਜ਼ੁਰਗਾਂ ਵਾਂਗੂੰ ਵਧ ਚੜ੍ਹ ਕੇ ਸੇਵਾ ਕਰਨ ਦੇ ਸਮਰਥ ਹੋਣ।

*—ਅਜੀਤ ਸਿੰਘ ਮਾਸਟਰ*
ਰੌਲੀਆ (ਹੁਸ਼ਿਆਰਪੁਰ)

------

ਅਪ੍ਰੈਲ ਦਾ ਵਰਿਆਮ ਤਸਵੀਰਾਂ ਸਮੇਤ ਸਜਿਆ, ਹੋਲੇ ਦੀ ਪੂਰੀ ਜਾਣਕਾਰੀ ਪਾਠਕਾਂ ਨੂੰ ਦੇਣ ਵਿਚ ਸਫ਼ਲ ਹੈ.

ਗੁਰਭਜਲ ਗਿੱਲ ਦੀ (ਧਰਤੀ ਮਾਏ....) ਕਵਿਤਾ ਇਨ੍ਹਾਂ

ਸਾਨੂੰ ਪੂਰੀ ਤਰ੍ਹਾਂ ਸਮਝਾਉਣ ਨੂੰ ਮੁੱਖ ਰੱਖ ਕੇ ਰਚੀ ਹੈ, ਪ੍ਰੰਤੂ ਇਹ ਅੱਜ ਕਿਉਂ, ਕਿਸ ਮੰਤਵ ਤੇ ਸੁਧਾਰ ਲਈ ਰਚੀਆਂ ਇਹ ਤੇ ਗਿੱਲ ਸਾਹਿਬ ਹੀ ਜਾਣ ਸਕਦੇ ਹਨ।

'ਸਿਗਮੰਡ ਫਰਾਇਡ' ਨੂੰ ਉਸ ਦੀਆਂ ਸੋਚ ਡੰਡੀਆਂ ਕਿੱਥੇ ਤੱਕ ਲੈ ਗਈਆਂ ਹਨ। ਹਲਵਾਰਵੀ ਜੀ ਦਾ ਧੰਨਵਾਦ ਕਿ ਉਨ੍ਹਾਂ ਅਜਿਹੇ ਮਨੋਵਿਗਿਆਨੀ ਦੇ ਦਰਸ਼ਨ ਕਰਵਾਏ ਹਨ।

ਹਰਪਾਲ ਜੀਆਂ ਨੂੰ ਬੇਨਤੀ ਹੈ ਕਿ ਆਪਾਂ ਸਾਰੇ ਮਿਲ ਪ੍ਰਭੂ ਅੱਗੇ ਪ੍ਰਾਰਥਨਾ ਕਰੀਏ ਕਿ ਉਹ ਆਪਣੇ ਇਸ ਸਾਕਾਰ ਰੂਪ ਕੋਲੋਂ ਅਜਿਹੀ ਲੀਲਾ ਨਾ ਕਰਵਾਉਣ ਕਿ ਸੰਗਤਾਂ ਦੀ ਜਾਨ ਹੀ ਮੁੱਠੀ ਵਿੱਚ ਆ ਜਾਵੇ।

"ਕਵਨੁ ਨਰਕੁ ਕਿਆ ਸੁਰਗੁ ......' ਮੈਂ ਤੇ ਇਕ ਜਾਣਨਾ ਕਿ ਸਵਰਗ ਦਾ ਝਲਕਾਰਾ ਕਿੱਧਰੋਂ ਭੀ ਪਵੇ ਠੀਕ ਹੀ ਹੈ, ਘੱਟੋ ਘੱਟ ਪਰਾਣੀ ਆਪਣੇ ਨਰਕੀ ਜੀਵਨ ਨੂੰ ਸੁਧਾਰਨ ਦਾ ਆਹਰ (ਗੁਰੂ ਬਾਣੀ) ਲੱਭ ਕੇ ਕੁਝ ਤੇ ਸੁਧਾਰ ਕਰ ਹੀ ਸਕਦਾ ਹੈ।

ਸਨੇਹੀ ਜੀਆਂ ਭਾਈ ਚੰਦਾ ਸਿੰਘ ਦੀ ਕਿਰਤ ਦੀ ਭੂਮਿਕਾ ਤੇ ਠੀਕ ਨਭਾਈ ਹੈ, ਅੱਗੇ ਦੇਖੋ...। ਵਿਰਕ ਜੀਆਂ ਦੇ ਸਨਖਤਰਾ ਜੀ ਵੀ ਇਸ ਅਖਾੜੇ ਦੇ ਨਾਮਧਾਰੀ ਪਹਿਲਵਾਨਾਂ ਵਿਚ ਆਲਮ ਜੀ ਸਮਾਨ ਹੀ ਸਨ। ਉਨ੍ਹਾਂ ਬਾਬਤ ਪੂਰੀ ਜਾਣਕਾਰੀ ਦੇਣ ਲਈ ਧੰਨਵਾਦ।

ਕਸੇਲ ਜੀਆਂ ਨੂੰ ਬਹੁਤ ਬਹੁਤ ਵਧਾਈ। ਪੰਜਾਬ ਤਾਂ ਜੀਂਦਾ ਗੁਰਾਂ ਦੇ ਨਾਂ 'ਤੇ' ਇਨ੍ਹਾਂ ਵਿਚ ਪ੍ਰੋ: ਪੂਰਨ ਸਿੰਘ ਜੀ ਬੋਲ ਰਹੇ ਹਨ।

ਜਥੇਦਾਰ ਦਰਸ਼ਨ ਸਿੰਘ ਜੀਆਂ ਦਾ ਚਲਾਣਾ ਸ੍ਰੀ ਭੈਣੀ ਸਾਹਿਬ ਦੀ ਪ੍ਰਬੰਧਕ ਪ੍ਰਨਾਲੀ ਵਿਚ ਕਾਫੀ ਵੱਡਾ ਖਲਾਅ ਪੈਦਾ ਕਰ ਗਿਆ ਹੈ। ਅਜਿਹਾ ਮੰਤਰੀ ਹੁਣ ਦੂਸਰਾ ਕੌਣ ਹੋਏ। ਇਨ੍ਹਾਂ ਦੇ ਦਰਸ਼ਨ ਪਹਿਲੀਆਂ ਪੁਸਤਕਾਂ ਲਹਿਰਾਂ, ਪ੍ਰਦੇਸਣ ਤੇ ਸੁਹਲੜੇ ਦੀ ਕੀਤੀ ਜਾ ਰਹੀ ਤਿਆਰੀ ਸਮੇਂ ਹੋਏ, ਜਦੋਂ ਇਨ੍ਹਾਂ ਦੇ ਸਹਿਯੋਗ ਨਾਲ, ਸਾਨੂੰ ਇਕ ਕਵਿਤਾ 'ਚੌਦਵਾਂ ਰਤਨ' ਵਾਸਦੇਵ ਜੀਆਂ ਪਾਸੋਂ ਇੰਗਲੈਂਡ ਤੋਂ ਟੈਲੀਫੂਨ ਰਾਹੀਂ ਲੈਣ ਵਿਚ ਸਫਲਤਾ ਹੋਈ। ਇਨ੍ਹਾਂ ਦੇ ਇਕ ਦੋ ਸੁਝਾਅ ਸੁਹਲੜੇ ਲਈ ਦਿੱਤੇ ਮੈਨੂੰ ਵਰਤੋਂ ਵਿਚ ਲਿਆਉਣ ਲੱਗਿਆਂ ਬੜੀ ਪ੍ਰਸੰਨਤਾ ਹੋਈ। ਸਾਰੇ ਪਰਿਵਾਰ ਨੂੰ ਮੇਰੀ ਵੱਲੋਂ ਸ਼ੋਕ ਸਮਰਪਣ।

ਮੇਰਾ ਪੂਰਨ ਯਕੀਨ ਹੈ ਕਿ ਮੈਂ ਇਨ੍ਹਾਂ ਲੇਖਾਂ ਬਾਬਤ ਕੁਝ ਆਖ ਕੇ ਕੋਈ ਗੱਲ ਭੀ ਨਹੀਂ ਕਰ ਰਿਹਾ ਘੱਟੋ ਘੱਟ ਲੇਖਕ ਨੂੰ ਇਹ ਤੇ ਸੁਨੇਹਾ ਪੁੱਜ ਹੀ ਜਾਂਦਾ ਹੈ ਕਿ ਉਨ੍ਹਾਂ ਨੂੰ ਪੜ੍ਹਨ ਵਾਲੇ ਭੀ ਹਨ।

*ਦਲਬੀਰ ਸਿੰਘ 'ਤਰਸ'*
*ਸਿਡਨੀ ਆਸਟ੍ਰੇਲੀਆ*

-------

ਵਰਿਆਮ ਚੁਭਤੀ ਕਰਨ ਅਤੇ ਫੜਨ ਵਿਚ ਰੁਸਤਮ ਹੈ.. ਪਿਛਲੇ ਲੇਖ ਵਿਚ ਮੈਂ ਪ੍ਰਿੰ: ਐਸ. ਐਸ. ਅਮੋਲ ਜੀ ਕੋਲ ਪੜ੍ਹਨ ਦੀ ਅਧੂਰੀ ਸਧਰ ਦਾ ਜ਼ਿਕਰ ਕੀਤਾ ਸੀ। ਹਥਲੇ ਅੰਕ ਵਿਚ 'ਇਕ ਡੂੰਘੀ ਯਾਦ, ਸਿਰ ਲੇਖ ਹੇਠ, ਅਮੋਲ ਜੀ ਦਾ ਮੁਖ ਲੇਖ ਪ੍ਰਕਾਸ਼ਿਤ ਕਰ ਦਿੱਤਾ ਹੈ। ਭਾਵੇਂ ਇਹ ਇਥੇ ਅੱਗੇ ਵੀ ਛਪ ਚੁੱਕਾ ਸੀ ਪਰ ਮੇਰੀ ਕਸਕ ਵੀ ਤਾਂ ਦੁਬਾਲਾ ਕਰਨੀ ਸੀ। ਫਿਰ ਵੀ ਏਡਾ ਸ਼ਾਨਦਾਰ ਲੇਖ ਛਾਪਣ ਦਾ ਧੰਨਵਾਦ।
ਰੈਪਰ ਦੇ ਅੰਦਰ ਸ਼ਹੀਦ ਭਗਤ ਸਿੰਘ ਨੂੰ ਸਮਰਪਤ ਪੰਨਾ ਸਿਰਫ ਸੰਭਾਲ ਕੇ ਰੱਖਣ ਵਾਲੀ ਵਸਤੂ ਹੀ ਨਹੀਂ-ਦਿਲ ਵਿਚ ਉਕੇਰਨ ਵਾਲੀ ਚੀਜ਼ ਹੈ। ਬਾਕੀ ਸਾਰਾ ਅੰਕ ਦੇਖਾ ਹੀ ਪਰਵਾਨੇ ਹੈ।

*—ਸਾਧੂ ਸਿੰਘ ਕਿਸਾਨ*
*ਬੁਡੀ ਮੇੜੀ*
*ਸਿਰਸਾ*

## ਵਰਿਆਮ ਨੂੰ ਸਹਿਯੋਗ ਬਦਸਤ ਸੰਤ ਸਤਨਾਮ ਸਿੰਘ

- ਸੰਤ ਰਾਜਾ ਸਿੰਘ ਤੰਬੂਆਂ ਵਾਲਿਆਂ ਦੇ ਭੋਗ ਸਮੇਂ ਪਰਿਵਾਰ ਵੱਲੋਂ ੧੦੦੦-੦੦
- ਸੰਤ ਜੁਗਿੰਦਰ ਸਿੰਘ ਵਿਰਦੀ ਵਿਸ਼ਨੂ ਗਾਰਡਨ ਨਵੀਂ ਦਿੱਲੀ -੧੮ ਦੇ ਘਰੋਂ ਬੀਬੀ ਸਵਰਨ ਕੌਰ ਜੀ 7 ਨਵੰਬਰ ੨੦੦੫ ਨੂੰ ਸੰਸਾਰ ਯਾਤਰਾ ਸੰਪੂਰਨ ਕਰ ਗਏ। ਪਰਿਵਾਰ ਵੱਲੋਂ ਪਾਠ ਦੇ ਭੋਗ ਸਮੇਂ ੫੦੦-੦੦
- ਬੀਬੀ ਸਮਿਤਰਾ ਦੇਵੀ ਰਾਜੌਰੀ ਗਾਰਡਨ ਨਵੀਂ ਦਿੱਲੀ-੨੭ ਵੱਲੋਂ ਕਾਕਾ ਅਜੇਪਾਲ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ਭੈਣ ਬਲਕਾਰ ਕੌਰ ਦੀ ਦੋਹਤੀ ਨਾਲ ਅਨੰਦ ਕਾਰਜ ਨਾਮਧਾਰੀ ਗੁਰਦੁਆਰਾਂ ਦਿੱਲੀ ਵਿਖੇ ਹੋਇਆ। —੨੫੦-੦੦
- ਸੰਤ ਅਮਰ ਸਿੰਘ ਢੱਡੇ ਵਾਲਿਆਂ ਨਮਿਤ ਪਰਿਵਾਰ ਵੱਲੋਂ। ੫੦੦-੦੦



ਡੇਰਾ ਮੀਰ ਮੀਰਾਂ (ਸਰਹੰਦ) ਵਿਖੇ ਸੰਤ ਚਰਨ ਸਿੰਘ ਜੀ ਦੇ ਭੋਗ ਸਮੇਂ ਸ਼ਰਧਾਂਜਲੀ ਅਰਪਿਤ ਕਰ ਰਹੇ ਸੰਤ ਹਰਪਾਲ ਸਿੰਘ ਸੇਵਕ। ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਸਵਿੰਦਰ ਸਿੰਘ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਵੀ ਤਸਵੀਰ ਵਿਚ ਹਨ।੨੯ ਫਰਵਰੀ ੨੦੦੯।



੨੫ ਜਨਵਰੀ ੨੦੦੯ ਸਿਡਨੀ ਅਸਟਰੇਲੀਆ ਵਿਖੇ ਪੰਜਾਬ ਕੌਂਸਲ ਆਫ ਅਸਟਰੇਲੀਆ ਵਲੋਂ ਸ. ਦਲਬੀਰ ਸਿੰਘ 'ਤਰਸ' (ਪੂਨੀ) ਦਾ 'ਪੰਜਾਬੀਆਂ ਦਾ ਮਾਨ' ਐਵਾਰਡ ਨਾਲ ਸਨਮਾਨ ਕਰਦੇ ਹੋਏ ਸ. ਮਹਿੰਗਾ ਸਿੰਘ ਖੱਖ ਅਤੇ ਸ. ਜਸਵੀਰ ਸਿੰਘ ਰੰਧਾਵਾ।




ਪੰਜਾਬੀ ਸਾਹਿਤ ਸਭਾ ਸਿਰਸਾ ਵਲੋਂ ਪ੍ਰਸਿਧ ਕਵੀ-ਗਾਇਕ ਸ੍ਰੀ 'ਜੁਗਿੰਦਰ ਸਿੰਘ ਮੁਕਤਾ ਨਾਲ ਰੂਬਰੂ' ਸਮਾਗਮ ਸਮੇਂ ਸਨਮਾਨ ਕਰਦੇ ਹੋਏ ਪ੍ਰਧਾਨ ਡੀ.ਡੀ. ਚੌਧਰੀ ਅਤੇ ਹੋਰ ਮੈਂਬਰ।

